## ਡਾ. ਜਸਬੀਰ ਸਿੰਘ ਸਰਨਾ ਲਿਖਤ ਪੁਸਤਕਾਂ :

**ਪੰਜਾਬੀ ਕਾਵਿ ਸੰਗ੍ਰਹਿ**

- ਸ਼ਬਦਨਾਮਾ–1980
- ਮੈਨੂੰ ਦੇ ਦਿਓ–1982
- ਪ੍ਰਤੀਬਿੰਬ–1987
- ਸੱਚ ਕੀ ਕਾਤੀ–1980 (ਜੰਮੂ ਕਸ਼ਮੀਰ ਅਕਾਦਮੀ ਵੱਲੋਂ ਪਹਿਲਾ ਇਨਾਮ)
- ਸਹਿਜ–2009

**ਸਿੱਖ ਇਤਿਹਾਸ, ਵਿਗਿਆਨ, ਚਿੰਤਨ, ਸਾਹਿਤ ਅਤੇ ਕੋਸ਼**

- ਗੁਰੂ ਹਰਿਗੋਬਿੰਦ ਸਾਹਿਬ ਦੇ ਲਾਸਾਨੀ ਸਿੱਖ–2014
- ਪੰਜਾਬੀ ਵਿਰਾਸਤ ਕੋਸ਼–2013
- ਗੁਰਦੁਆਰਾ ਕੋਸ਼–2013
- ਬਖਸ਼ ਰਚਨਾਵਲੀ–2013
- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਲੋਕਧਾਰਾਈ ਸੰਕੇਤਾਂ ਦਾ ਕੋਸ਼–2012
- ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਸੰਕਲਪ ਕੋਸ਼–2010
- ਮੌਲਿਕ ਪੈੜਾਂ ਸਿਰਜਦਾ ਸਿੱਖ ਇਤਿਹਾਸ–2009
- ਸਿੱਖ ਇਤਿਹਾਸ ਦੇ ਮੁਢਲੇ ਫ਼ਾਰਸੀ ਅਤੇ ਉਰਦੂ ਸਰੋਤ–2008
- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ–ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼–2007
- ਜੰਮੂ ਕਸ਼ਮੀਰ ਦੇ ਅਨੋਖੇ ਪੰਛੀ ਅਤੇ ਜੰਗਲੀ ਜੀਵ–2007
- ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ–2005
- ਗੁਰੂ ਹਰਿਕ੍ਰਿਸ਼ਨ ਸਾਹਿਬ–2003
- ਗੁਰੂ ਹਰਿ ਰਾਇ ਸਾਹਿਬ–2002
- ਸਾਹਿਤਕਾਰ–2001
- ਇੱਕ ਮਹਿਕ ਦਾ ਸਫ਼ਰਨਾਮਾ–2001
- ਤੇਗ਼ਜ਼ਨ ਗੁਰੂ ਹਰਗੋਬਿੰਦ ਸਾਹਿਬ–2001
- ਬਾਜ਼ਨਾਮਾ (ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਤਵਾਰੀਖ)—1998, 2000
- ਕਸ਼ਮੀਰ ਦੇ ਜੰਗਲੀ ਫੁੱਲ–1998
- ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ–1997 (ਪੰਜਾਬ ਸਰਕਾਰ ਵੱਲੋਂ ਪਹਿਲਾ ਇਨਾਮ)
- ਸਿੱਖ ਚਿੰਤਨ–1994
- ਕੇਸਰ ਦਾ ਫੁੱਲ–1990

**English Sikh History, Religion, Bibliography, Dictionaries**

- Sikhs in Kashmir-1993
- Sikh Shrines in Jammu and Kashmir-1994
- History of the Sikh students Federation-1995
- Flora and Fauna in Guru Nanak's Bani-1992
- A Select Bibliography of the Kashmir-2002
- World Punjabi writers Who's who-2004
- Some precious pages of the Sikh History-2012

# ਜੀਵਨੀ ਪਾਤਸ਼ਾਹੀ
# ਸੱਤਵੀਂ ਤੇ ਅੱਠਵੀਂ

ਡਾ. ਜਸਬੀਰ ਸਿੰਘ ਸਰਨਾ



International Publishers
of Indian and Foreign Languages



**Representation Offices**

• 596 Street, Madera, California-93638
• 8 Automatic Rd, Unit 2C, Brampton L6S 3N5, Canada

ISBN : 978-93-5068-981-3

# Jeewani Paatshaahi Satvin Te Athvin

*By*

**Dr. Jasbir Singh Sarna**

Email : jbsingh.801@gmail.com

Mobile: 09906566604

2015
Lokgeet Parkashan
S.C.O. 26-27, Sector 34 A, Chandigarh-160022
India
Ph. +91-172-5077427, 5077428
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
email : unistarbooks@gmail.com
website : www.unistarbooks.com

# ਸਮਰਪਣ

ਆਪਣੇ ਵੱਡੇ ਵੀਰ
ਡਾ. ਕੀਰਤ ਸਿੰਘ ਇਨਕਲਾਬੀ
ਨੂੰ

# ਤਤਕਰਾ

# ਦੀਦਾਰੀ ਹਰਫ਼

ਗੁਰੂ ਹਰਿਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਬਾਰੇ ਦੋ ਪੁਸਤਕਾਂ ਕਰਮਵਾਰ 2002, 2003 ਵਿੱਚ ਗੁਰੂ ਨਾਨਕ ਸਿੱਖ ਮਿਸ਼ਨ ਆਫ਼ ਅਮਰੀਕਾ ਦੇ ਸਹਿਯੋਗ ਨਾਲ ਪ੍ਰਕਾਸ਼ਿਤ ਹੋਈਆਂ ਸਨ। ਇਹ ਪੁਸਤਕਾਂ ਦੇਸ਼-ਵਿਦੇਸ਼ਾਂ ਵਿੱਚ ਧਰਮ-ਪ੍ਰਚਾਰ ਨੂੰ ਮੁੱਖ ਰੱਖ ਕੇ ਵੰਡੀਆਂ ਗਈਆਂ ਸਨ। ਆਮਤੌਰ ਤੇ ਪਾਤਸ਼ਾਹੀ ਸਤੱਵੀਂ ਤੇ ਅੱਠਵੀਂ ਬਾਰੇ ਬਹੁਤੀਆਂ ਪੁਸਤਕਾਂ ਵਿੱਚ ਬਹੁਤ ਘਟ ਜਾਣਕਾਰੀ ਉਪਲੱਬਧ ਸੀ। ਜੇਕਰ ਕੋਈ ਜਾਣਕਾਰੀ ਪੁਸਤਕਾਂ ਵਿੱਚ ਮਿੱਲਦੀ ਸੀ ਤਾਂ ਉਹ ਵੀ ਖਿੰਡਰੀ-ਪੰਡਰੀ ਸੀ। ਇਨ੍ਹਾਂ ਨੁੱਕਤਿਆਂ ਨੂੰ ਮੁੱਖ ਰੱਖ ਕੇ ਹੀ ਇਹ ਦੋਵੇਂ ਪੁਸਤਕਾਂ ਉਸ ਸਮੇਂ ਲਿਖੀਆਂ ਗਈਆਂ ਸਨ।

ਇਕ ਪੋਥੀ 'ਸ੍ਰੀ ਸਤਿਗੁਰੂ ਜੀ ਦੀ ਮੂੰਹ ਦੀਆਂ ਸਾਖੀਆਂ' ਮਾਤਾ ਬਸੀ ਜੀ ਨੇ ਬੀਬੀ ਰੂਪ ਕੌਰ (ਸਪੁੱਤਰੀ ਗੁਰੂ ਹਰਿ ਰਾਇ ਸਾਹਿਬ) ਨੂੰ ਦਾਜ ਵਿਚ ਦਿੱਤੀ ਸੀ। ਮਾਤਾ ਬਸੀ ਜੀ ਨੇ ਜੋ ਅਹਿਮ ਪੰਜ ਤੋਹਫ਼ੇ ਦਿੱਤੇ ਸਨ, ਉਨ੍ਹਾਂ ਵਿਚੋਂ ਇਸ ਪੋਥੀ ਤੋਂ ਇਲਾਵਾ 'ਗੁਰੂ ਨਾਨਕ ਸਾਹਿਬ ਦੀ ਸੇਲੀ ਤੇ ਟੋਪੀ, ਗੁਰੂ ਹਰਿਗੋਬਿੰਦ ਸਾਹਿਬ ਦੇ ਗਾਤਰੇ ਦੀ ਕਟਾਰ ਅਤੇ ਪੰਜਵੀਂ 'ਰੇਹਲ' ਜਿਸ ਤੇ ਪੋਥੀ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਇਹ ਪੋਥੀ ਗੁਰਦੁਆਰਾ ਮੰਜੀ ਸਾਹਿਬ, ਕੀਰਤਪੁਰ ਵਿੱਚ ਮੌਜੂਦ ਹੈ। ਇਹ ਤਕਰੀਬਨ 1661 ਈ ਦੀ ਹੈ ਜਿਸ ਦੇ 599 ਅੰਕ ਹਨ, ਜਿਨ੍ਹਾਂ ਵਿਚ ਕੁੱਝ ਖਾਲੀ ਅੰਕ ਵੀ ਹਨ। ਇਸ ਪੋਥੀ ਦੇ ਅਖ਼ੀਰ 'ਤੇ ਗੁਰੂ ਸਾਹਿਬਾਨ ਦੇ ਜੋਤੀ ਜੋਤ ਸਮਾਉਣ ਦੀਆਂ ਤਾਰੀਖ਼ਾਂ ਦਰਜ ਹਨ। ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ਼ ਲੇਖਕ ਤੋਂ ਵੱਖਰੇ ਹੱਥ ਨਾਲ ਲਿਖੀ ਗਈ ਹੈ।

'ਮਹਿਮਾ ਪ੍ਰਕਾਸ਼ ਵਾਰਤਕ' ਨਾਂ ਦੀ ਹੱਥ-ਲਿੱਖਤ ਵੀ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਮੈਂ ਆਪ ਵੇਖੀ ਸੀ। ਇਹ ਹੱਥ-ਲਿੱਖਤ ਸੱਭ ਤੇ ਪਹਿਲਾਂ ਕਸ਼ਮੀਰ ਨਿਵਾਸੀ ਅਕਾਲੀ ਕੌਰ ਸਿੰਘ (1886-1959) ਜੀ ਨੇ ਲੱਭੀ ਸੀ। ਇਸ ਹੱਥ-ਲਿੱਖਤ 'ਤੇ ਲੇਖਕ ਦਾ ਨਾਂ ਨਹੀਂ ਮਿਲਦਾ ਪਰ ਆਮ ਵਿਦਵਾਨ ਬਾਵਾ ਕ੍ਰਿਪਾਲ ਦਾਸ (ਸਿੰਘ) ਭੱਲਾ ਨੂੰ ਇਸ ਦਾ ਲੇਖਕ ਮੰਨਦੇ ਹਨ। ਹੁਣ ਇਹ ਪ੍ਰਕਾਸ਼ਿਤ ਹੋ ਚੁੱਕੀ ਹੈ। ਇਹ ਲਿੱਖਤ 1741 ਈ ਦੀ ਮੰਨੀ ਜਾਂਦੀ ਹੈ। ਇਸ ਵਿਚ 164 ਸਾਖੀਆਂ ਗੁਰੂ ਸਾਹਿਬਾਨ ਬਾਰੇ ਹਨ। ਗੁਰੂ ਹਰਿਕ੍ਰਿਸ਼ਨ ਸਾਹਿਬ ਬਾਰੇ ਕੇਵਲ ਇਕੋ ਸਾਖੀ ਦਰਜ ਹੈ। ਇਕ ਹੋਰ ਹੱਥ-ਲਿੱਖਤ 'ਚਲਿੱਤਰ ਜੋਤੀ ਜੋਤ ਸਮਾਵਣੇ ਦੀ' ਜੋ ਅਸਲੋਂ ਸੱਤ ਅਣ ਛਪੀਆਂ ਹੱਥ-ਲਿੱਖਤਾਂ ਦੀ ਪੋਥੀ ਹੈ, ਇਹ ਵੀ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਪਈ ਹੈ। ਪਹਿਲੇ ਭਾਗ (306-30) ਵਿਚ ਗੁਰੂ ਸਾਹਿਬਾਨ ਦੀਆਂ ਗੁਰਗੱਦੀ ਦੀਆਂ

ਤਾਰੀਖਾਂ ਦਰਜ ਹਨ। ਦੂਜੇ ਭਾਗ (307-08) ਵਿਚ ਛੇ ਗੁਰੂ ਸਾਹਿਬਾਨ ਸਮੇਤ ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੋਤੀ ਜੋਤ ਸਮਾਉਣੇ ਦੀਆਂ ਤਾਰੀਖਾਂ ਲਿੱਖੀਆਂ ਗਈਆਂ ਹਨ। ਇਹ ਹੱਥ-ਲਿੱਖਤ 1732 ਈ ਦੀ ਹੈ। ਇਕ ਹੋਰ ਹੱਥ-ਲਿੱਖਤ 'ਵਾਰ ਸ੍ਰੀ ਭਗਾਉਤੀ ਜੀ ਦੀ ਪਾਤਸ਼ਾਹੀ ਦਸਵੀਂ ਦੀ' ਭਾਈ ਗੁਰਦਾਸ ਦੂਜਾ ਦੀ ਹੈ। ਇਹ ਹੱਥ-ਲਿੱਖਤ ਸਿੱਖ ਰੈਫ਼ਰੈਂਸ ਲਾਇਬਰੇਰੀ ਅੰਮ੍ਰਿਤਸਰ ਵਿੱਚ 1984 ਦੇ ਨੀਲਾ ਘਟਨਾ ਤੋਂ ਪਹਿਲਾਂ ਮੌਜੂਦ ਸੀ। ਇਸ ਵਿੱਚ ਬਾਵੀ (22) ਸੱਤਰ ਵਿਚ ਗੁਰੂ ਹਰਿਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜ਼ਿਕਰ ਕੀਤਾ ਗਿਆ ਹੈ। ਇਸ ਹੱਥ-ਲਿੱਖਤ ਦਾ ਨੰਬਰ 1361 ਸੀ।

ਮੈਨੂੰ ਖ਼ੁਸ਼ੀ ਹੈ ਕਿ ਪਾਤਸ਼ਾਹੀ ਸੱਤਵੀਂ ਤੇ ਅੱਠਵੀਂ ਬਾਰੇ ਬਹੁਤ ਸਾਰੇ ਅਣਗੌਲੇ ਤੇ ਅਣਫ਼ੋਲੇ ਅਹਿਮ ਤੱਥਾਂ ਬਾਰੇ ਪਾਠਕ ਜਾਣਕਾਰੀ ਲੈ ਸਕਣਗੇ। ਬਹੁਤ ਸਾਰੀ ਜਾਣਕਾਰੀ 'ਭੱਟਵਹੀਆਂ' ਦੇ ਹਵਾਲੇ ਨਾਲ ਦਿੱਤੀ ਗਈ ਹੈ, ਜੋ ਪੁਰਾਣ ਪਾਠਕਾਂ ਨੂੰ ਥੋੜ੍ਹੀ ਅਜੀਬ ਵੀ ਲੱਗੇਗੀ। ਬਹੁਤ ਕੁਝ ਲਿਖਣੋਂ ਰਹਿ ਵੀ ਸਕਦਾ ਹੈ ਪਰ ਚੇਤਨ ਪਾਠਕਾਂ ਤੇ ਚਿੰਤਕਾਂ ਅੱਗੇ ਬੇਨਤੀ ਹੈ ਕਿ ਉਹ ਜ਼ਰੂਰ ਇਸ ਵੱਲ ਆਪਣੇ ਕੀਮਤੀ ਸੁਝਾਉ ਭੇਜਣ। ਬਹੁਤ ਸਾਰੇ ਸ਼ੁਭਚਿੰਤਕਾਂ ਅਤੇ ਵਿਦਵਾਨਾਂ ਦੇ ਹੁਕਮ ਅਨੁਸਾਰ ਦੋਵੇਂ ਪੁਸਤਕਾਂ ਨੂੰ ਇਕੋ ਜਿਲਦ ਵਿਚ ਛਾਪ ਕੇ ਮੈਨੂੰ ਖ਼ੁਸ਼ੀ ਹੋ ਰਹੀ ਹੈ। ਇਹ ਸਾਰਾ ਕਾਰਜ ਵਾਹਿਗੁਰੂ ਦੀ ਬਖ਼ਸ਼ਿਸ਼ ਨਾਲ ਹੀ ਤੁਹਾਡੇ ਰੂ-ਬ-ਰੂ ਹੋਇਆ ਹੈ।

ਅਕਾਲ ਸਹਾਇ।

—ਡਾ. ਜਸਬੀਰ ਸਿੰਘ ਸਰਨਾ

# ਪਾਤਸ਼ਾਹੀ ਸੱਤਵੀਂ
# (ਗੁਰੂ ਹਰਿ ਰਾਇ ਸਾਹਿਬ)

ਨੀਸ਼ਾਣੁ ਸੱਤਵੇਂ ਗੁਰੂ ਹਰਿ ਰਾਇ ਸਾਹਿਬ ਦਾ ਸੰਮਤ 1716 (1659 ਸੀ.ਈ.) ਵਿਚ ਲਿਖੇ ਗੁਰੂ ਗ੍ਰੰਥ ਸਾਹਿਬ ਵਿਚ (ਬਾਬਾ ਰਾਮਰਾਇ ਜੀ ਦੇ ਡੇਰੇ ਦੇਹਰਾਦੂਨ ਵਿਚ)

# ਮੁੱਢਲਾ ਜੀਵਨ

**ਜਨਮ ਤਾਰੀਖ਼ ਅਤੇ ਅਸਥਾਨ :**

ਸਿੱਖ ਪੰਥ ਦੇ ਸੱਤਵੇਂ ਨਾਨਕ ਗੁਰੂ ਹਰਿ ਰਾਇ ਸਾਹਿਬ ਦਾ ਜਨਮ ਮਾਘ ਸੁਦੀ 13 ਸੰਮਤ 1687 ਬਿਕ੍ਰਮੀ (ਭਾਵ 16 ਜਨਵਰੀ 1630 ਸੀ.ਈ.) ਨੂੰ ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਬਸੀ (ਮਾਤਾ ਅਨੰਤੀ, ਮਾਤਾ ਨਿਹਾਲ ਕੌਰ) ਦੀ ਕੁੱਖੋਂ ਕੀਰਤਪੁਰ ਸਾਹਿਬ ਵਿਖੇ ਹੋਇਆ। ਕੀਰਤਪੁਰ ਸਾਹਿਬ ਪੰਜਾਬ ਦੇ ਅਜੋਕੇ ਰੋਪੜ (ਰੂਪ ਨਗਰ) ਜ਼ਿਲੇ ਵਿਚ ਆਉਂਦਾ ਹੈ।

ਗੁਰੂ ਹਰਿਗੋਬਿੰਦ ਸਾਹਿਬ ਦੇ ਪੰਜ ਸਾਹਿਬਜ਼ਾਦੇ ਸਨ—ਬਾਬਾ ਗੁਰਦਿੱਤਾ ਜੀ, ਬਾਬਾ ਅਟੱਲ ਰਾਇ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਣੀ ਰਾਇ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ। ਗੁਰੂ ਸਾਹਿਬ ਦੀ ਇਕ ਬੇਟੀ ਬੀਬੀ ਵੀਰੋ ਜੀ ਵੀ ਸੀ। ਬਾਬਾ ਗੁਰਦਿੱਤਾ ਜੀ ਦੇ ਦੋ ਬੇਟੇ ਸਨ—ਬਾਬਾ ਧੀਰ ਮੱਲ ਜੀ ਅਤੇ (ਗੁਰੂ) ਹਰਿ ਰਾਇ ਸਾਹਿਬ। ਕੀਰਤਪੁਰ ਸਾਹਿਬ ਸਤਲੁਜ ਦਰਿਆ ਦੇ ਕੰਢੇ ਵੱਸਿਆ ਸ਼ਹਿਰ ਹੈ ਜੋ ਰੋਪੜ ਤੋਂ 22 ਕਿਲੋਮੀਟਰ ਦੂਰ ਹੈ। ਇਸ ਸ਼ਹਿਰ ਦੀ ਸੰਗੇ-ਬੁਨਿਆਦ ਬਾਬਾ ਸ੍ਰੀ ਚੰਦ (ਗੁਰੂ ਨਾਨਕ ਸਾਹਿਬ ਦੇ ਵੱਡੇ ਬੇਟੇ) ਨੇ ਇਕ ਮਈ 1626 ਸੀ.ਈ. ਨੂੰ ਰੱਖੀ ਸੀ, ਦੂਜੇ ਸੋਮੇ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮ ਨਾਲ ਬਾਬਾ ਗੁਰਦਿੱਤਾ ਜੀ ਨੇ 1627 ਸੀ.ਈ. ਵਿਚ ਰੱਖੀ ਸੀ। ਇਹ ਜ਼ਮੀਨ ਉਨ੍ਹਾਂ ਨੇ ਰਾਜਾ ਕਲਿਆਣ ਚੰਦ (ਬਿਲਾਸਪੁਰ ਦੇ ਰਾਜੇ) ਤੋਂ ਖ਼ਰੀਦੀ ਸੀ।

**ਬਾਲ-ਅਵਸਥਾ ਅਤੇ ਵਿਦਿਆ :**

ਗੁਰੂ ਹਰਿ ਰਾਇ ਸਾਹਿਬ ਬਾਲ ਉਮਰੇ ਹੀ ਜਿਥੇ ਨੇਕ-ਦਿਲ, ਕਿਰਪਾਲੂ ਅਤੇ ਸਮਰਪਿਤ ਸੁਭਾਅ ਦੇ ਮਾਲਕ ਸਨ ਉਥੇ ਆਪਣੇ ਅੰਦਰ ਸ਼ਕਤੀ ਅਤੇ ਕੋਮਲਤਾ ਦਾ ਇਕ ਵਧੀਆ ਮੁਜੱਸਮਾ ਸਨ। ਗੁਰੂ ਹਰਿਗੋਬਿੰਦ ਸਾਹਿਬ ਇਸ ਪੋਤੇ ਨੂੰ ਸਭ ਤੋਂ ਵੱਧ ਪਿਆਰ ਕਰਦੇ ਸਨ ਅਤੇ 'ਹਰਿ-ਰਾਇ' ਨਾਮ ਗੁਰੂ ਹਰਿਗੋਬਿੰਦ ਸਾਹਿਬ ਨੇ ਆਪ ਹੀ ਰਖਿਆ ਸੀ। (ਗੁਰੂ) ਹਰਿ ਰਾਇ ਸਾਹਿਬ ਦੇ ਮੁੱਢਲੇ ਵਰ੍ਹੇ ਗੁਰੂ ਹਰਿਗੋਬਿੰਦ ਸਾਹਿਬ ਦੀ ਨਿਗਾਹਬਾਨੀ ਵਿਚ ਗੁਜ਼ਰੇ।

(ਗੁਰੂ) ਹਰਿ ਰਾਇ ਸਾਹਿਬ ਨੇ ਮੁੱਢਲੀ ਵਿਦਿਆ ਆਪਣੇ ਪਰਿਵਾਰ ਕੋਲੋਂ ਹੀ ਲਈ ਅਤੇ ਸ਼ਸਤਰ-ਵਿਦਿਆ ਵਿਚ ਵੀ ਨਿਪੁੰਨ ਹੋ ਗਏ। ਮੁੱਢਲੀ ਵਿਦਿਆ ਦੇ ਨਾਲ-ਨਾਲ ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਇਤਿਹਾਸ ਦਾ ਵੀ ਮੁਤਾਲਿਆ ਕੀਤਾ। (ਗੁਰੂ) ਹਰਿ ਰਾਇ ਸਾਹਿਬ ਨੇ ਬਹੁਤ ਸਾਰੀ ਗੁਰਬਾਣੀ ਕੰਠ ਯਾਦ ਕਰ ਲਈ ਸੀ। ਧੀਰ ਮੱਲ ਭਾਵੇਂ ਉਮਰ ਵਿਚ (ਗੁਰੂ) ਹਰਿ ਰਾਇ ਸਾਹਿਬ ਤੋਂ ਵੱਡਾ ਸੀ ਪਰ ਉਹ

ਵਫ਼ਾਦਾਰ ਨਹੀਂ ਸੀ। ਵਕਤਨ-ਫੁਵਕਤਨ ਵੈਰੀਆਂ ਨਾਲ ਮਿਲ ਕੇ ਸਾਜ਼ਿਸ਼ਾਂ ਕਰਨਾ ਧੀਰਮੱਲ ਦੇ ਸੁਭਾਅ ਦਾ ਅੰਗ ਬਣ ਗਿਆ ਸੀ। ਉਨ੍ਹਾਂ ਬਿਖੜੇ ਦਿਨਾਂ ਵਿਚ (ਗੁਰੂ) ਹਰਿ ਰਾਇ ਸਾਹਿਬ ਨੇ ਆਪਣੇ ਆਪ ਨੂੰ ਸਿੱਖ ਕੌਮ ਦੀ ਰਹਿਬਰੀ ਦੇ ਯੋਗ ਸਿੱਧ ਕੀਤਾ ਸੀ। (ਗੁਰੂ) ਹਰਿ ਰਾਇ ਸਾਹਿਬ ਜਿਥੇ ਘੋੜਸਵਾਰੀ ਵਿਚ ਨਿਪੁੰਨ ਸਨ ਉਥੇ ਹਰ ਪ੍ਰਕਾਰ ਦੇ ਸ਼ਸਤਰ ਚਲਾਉਣ ਵਿਚ ਵੀ ਮੁਹਾਰਤ ਰੱਖਦੇ ਸਨ।

**ਵਿਆਹ :**

(ਗੁਰੂ) ਹਰਿ ਰਾਇ ਸਾਹਿਬ ਦੀ ਉਮਰ ਅਜੇ ਸੱਤ ਸਾਲ ਦੀ ਹੀ ਸੀ ਕਿ ਜ਼ਿਲਾ ਗੁਜਰਾਂਵਾਲਾ ਦੇ ਪਿੰਡ ਅਰੂਪ ਨਗਰ ਤੋਂ ਭਾਈ ਦਇਆ ਰਾਮ ਸਿਲ੍ਹੀ ਕੀਰਤਪੁਰ ਦੀ ਪਵਿੱਤਰ ਧਰਤੀ 'ਤੇ ਆਏ। ਉਸ ਨੇ ਆਪਣੀ ਖ਼ੂਬਸੂਰਤ ਤੇ ਹੋਣਹਾਰ ਸਪੁੱਤਰੀ ਸੁਲੱਖਣੀ ਦਾ ਵਿਆਹ (ਗੁਰੂ) ਹਰਿ ਰਾਇ ਸਾਹਿਬ ਨਾਲ ਕਰਨ ਦੀ ਬੇਨਤੀ ਕੀਤੀ। ਮੀਰੀ-ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ, ਬਾਬਾ ਗੁਰਦਿੱਤਾ ਜੀ ਅਤੇ ਮਾਤਾ ਬਸੀ ਜੀ ਨੇ ਦੂਰੋਂ ਆਏ ਭਾਈ ਦਇਆ ਰਾਮ ਦੀ ਬੇਨਤੀ ਪਰਵਾਨ ਕਰਦਿਆਂ ਮੰਗਣੀ ਦੀ ਰਸਮ ਅਦਾ ਕਰ ਦਿੱਤੀ। ਭਾਈ ਦਇਆ ਰਾਮ ਨੇ 1640 ਸੀ.ਈ. ਵਿਚ ਵਿਆਹ ਦੀ ਤਾਰੀਖ਼ ਨਿਸ਼ਚਤ ਕਰਨ ਦੀ ਅਰਜ਼ ਕੀਤੀ। ਉਨ੍ਹਾਂ ਦਿਨਾਂ ਵਿਚ ਹੀ ਬਾਬਾ ਗੁਰਦਿੱਤਾ ਜੀ ਅਕਾਲ ਚਲਾਣਾ ਕਰ ਗਏ ਸਨ। ਵਿਆਹ ਦਾ ਸਾਰਾ ਇੰਤਜ਼ਾਮ ਗੁਰੂ ਹਰਿਗੋਬਿੰਦ ਸਾਹਿਬ ਅਤੇ ਮਾਤਾ ਬਸੀ ਜੀ ਨੂੰ ਕਰਨਾ ਪਿਆ। 14 ਜੂਨ 1640 ਦੀ ਤਾਰੀਖ਼ ਵਿਆਹ ਲਈ ਮਿੱਥੀ ਗਈ।

> ਸੰਮਤੁ ਸੋਲਾਂ ਸੈ ਸਤਾਨਬੇ ਜਬ ਗਏ।
> ਤਬ ਗੁਰੂ ਹਰਿ ਰਾਇ ਜੀ ਅਰੂਪ ਗਾਉਂ ਮੈਂ ਬਿਆਹੁ ਕਰਤੇ ਭਏ।
> ਮਾਤਾ ਕੋਟ ਕਲਿਆਣੀ ਤਾਂਕੇ ਧਾਮ ਆਈ।
> ਤਾਂ ਕੇ ਟਹਲਣ ਮਾਤਾ ਪੰਜਾਬੋ ਕਹਾਈ ।2।

(ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਅੰਕ 74)

(ਗੁਰੂ) ਹਰਿ ਰਾਇ ਸਾਹਿਬ ਦੀ ਬਰਾਤ ਕੀਰਤਪੁਰ ਸਾਹਿਬ ਤੋਂ ਕੂਚ ਕਰਕੇ ਸਤਲੁਜ, ਬਿਆਸ ਤੇ ਰਾਵੀ ਦਰਿਆਵਾਂ ਨੂੰ ਪਾਰ ਕਰਕੇ ਗੁਜਰਾਂਵਾਲਾ ਜ਼ਿਲਾ (ਹੁਣ ਪਾਕਿਸਤਾਨ) ਦੇ ਪਿੰਡ ਅਰੂਪ ਨਗਰ ਪੁੱਜੀ। ਗੁਰੂ ਹਰਿਗੋਬਿੰਦ ਸਾਹਿਬ ਇਸ ਬਰਾਤ ਵਿਚ ਸ਼ਾਮਲ ਨਹੀਂ ਹੋਏ ਪਰ ਸਾਰੇ ਰਿਸ਼ਤੇਦਾਰ ਤੇ ਪਿੰਡ ਨਿਵਾਸੀ ਬਾਬਾ ਅਣੀ ਰਾਇ ਦੀ ਨਿਗਾਹਬਾਨੀ ਵਿਚ ਬਰਾਤ ਵਿਚ ਸ਼ਾਮਲ ਹੋਏ। ਯਾਦ ਰਹੇ ਇਸ ਬਰਾਤ ਵਿਚ ਸੂਰਜ ਮੱਲ ਜੀ, (ਗੁਰੂ) ਤੇਗ ਬਹਾਦਰ ਸਾਹਿਬ ਅਤੇ ਧੀਰਮੱਲ ਜੀ ਆਦਿ ਸਾਰੇ ਸ਼ਾਮਲ ਹੋਏ। ਭਾਈ ਦਇਆ ਰਾਮ ਸਿਲ੍ਹੀ ਨੇ ਬਰਾਤ ਦੀ ਤਨਦੇਹੀ ਨਾਲ ਖ਼ੁਸ਼ਆਮਦੀਦ ਆਖੀ ਅਤੇ ਬਹੁਤ ਸੇਵਾ ਕੀਤੀ। ਵਿਆਹ ਦੀ ਰਸਮ ਪੂਰੀ ਹੋਣ ਮਗਰੋਂ ਡੋਲੀ ਕੀਰਤਪੁਰ ਸਾਹਿਬ ਪੁੱਜੀ ਅਤੇ ਪੰਜ ਦਿਨ ਉਥੇ ਮੁਕਾਮ ਕੀਤਾ। ਫਿਰ (ਮਾਤਾ) ਸੁਲੱਖਣੀ ਵਾਪਸ ਅਰੂਪ ਨਗਰ ਰਵਾਨਾ ਹੋਈ। ਭਾਈ ਦਇਆ ਰਾਮ ਕੁਝ ਸਮੇਂ

ਬਾਅਦ ਅਰੂਪ ਨਗਰ ਤੋਂ ਆ ਕੇ ਕੋਟ ਕਲਿਆਣ ਪੁਰ (ਨੇੜੇ ਕੀਰਤਪੁਰ ਸਾਹਿਬ) ਵਿਚ ਪੱਕੀ ਰਿਹਾਇਸ਼ ਰੱਖ ਲਈ। ਬੀਬੀ ਸੁਲੱਖਣੀ ਦਾ ਮੁਕਲਾਵਾ 16 ਜੂਨ 1642 ਸੀ.ਈ. ਦੇ ਦਿਨ ਟੋਰਿਆ ਗਿਆ। (ਗੁਰੂ) ਹਰਿ ਰਾਇ ਸਾਹਿਬ ਦੀ ਉਮਰ ਉਸ ਵੇਲੇ ਸਾਢੇ ਬਾਰਾਂ ਸਾਲਾਂ ਦੀ ਹੋ ਚੁੱਕੀ ਸੀ। (ਗੁਰੂ) ਹਰਿ ਰਾਇ ਸਾਹਿਬ ਦੇ ਵਿਆਹ ਦੀ ਤਫ਼ਸੀਲ 'ਗੁਰੂ ਕੀਆਂ ਸਾਖੀਆਂ' ਦੀ ਸਾਖੀ ਨੰਬਰ ਚਾਰ, ਸਫ਼ਾ 42,43 ਵਿਚ ਦਰਜ ਹੈ।

**ਗੁਰਗੱਦੀ :**

ਗੁਰੂ ਹਰਿਗੋਬਿੰਦ ਸਾਹਿਬ ਨੇ ਚੰਗੀ ਤਰ੍ਹਾਂ ਪਰਖ ਲਿਆ ਸੀ ਕਿ ਸੱਤਵੇਂ ਨਾਨਕ ਬਣਨ ਦੇ ਕਾਬਲ (ਗੁਰੂ) ਹਰਿ ਰਾਇ ਹੀ ਹਨ। ਗੁਰੂ ਸਾਹਿਬ ਨੇ 27 ਫ਼ਰਵਰੀ 1641 ਦੇ ਦਿਨ ਸੰਗਤਾਂ ਵਿਚ ਐਲਾਨ ਕੀਤਾ ਕਿ (ਗੁਰੂ) ਹਰਿ ਰਾਇ (ਸਾਹਿਬ) ਹੀ ਉਨ੍ਹਾਂ ਦੇ ਜਾਨਸ਼ੀਨ ਹੋਣਗੇ। ਤਿੰਨ ਮਾਰਚ 1644 ਨੂੰ ਗੁਰੂ ਹਰਿਗੋਬਿੰਦ ਸਾਹਿਬ (ਗੁਰੂ) ਹਰਿ ਰਾਇ ਸਾਹਿਬ ਨੂੰ ਗੁਰਗੱਦੀ ਸੌਂਪ ਕੇ ਗੁਰਪੁਰੀ ਸਿਧਾਰ ਗਏ। ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਤੋਂ ਮਗਰੋਂ ਗੁਰੂ ਹਰਿ ਰਾਇ ਸਾਹਿਬ ਧਰਮ ਪ੍ਰਚਾਰ ਦੀਆਂ ਸਰਗਰਮੀਆਂ ਵਿਚ ਜੁਟ ਗਏ।

**ਪਰਿਵਾਰ :**

ਗੁਰੂ ਹਰਿ ਰਾਇ ਸਾਹਿਬ ਦਾ ਵਿਆਹ 14 ਜੂਨ 1640 ਨੂੰ ਬੀਬੀ ਸੁਲੱਖਣੀ ਨਾਲ ਹੋਇਆ। ਮਾਤਾ ਬਸੀ ਜੀ ਉਨ੍ਹਾਂ ਨੂੰ ਪਿਆਰ ਨਾਲ 'ਤਿਰਬੈਣੀ' ਅਤੇ 'ਕੋਟ ਕਲਿਆਣੀ' ਦੇ ਨਾਵਾਂ ਨਾਲ ਬੁਲਾਉਂਦੇ ਸਨ।

"ਮਾਤਾ ਬਸੀ ਕਿਸੀ ਸਮੇਂ ਸੁਲੱਖਨੀ ਕੋ ਤਿਰਬੈਨੀ, ਕਭੀ ਕੋਟ ਕਲਿਆਨੀ ਕਹਿ ਕੇ ਬੁਲਾਤੀ ਥੀ।" (ਗੁਰੂ ਕੀਆਂ ਸਾਖੀਆਂ, ਅੰਕ 44)

(ਬਾਬਾ) ਰਾਮ ਰਾਇ ਜੀ ਦਾ ਜਨਮ ਸੋਮਵਾਰ 24 ਫ਼ਰਵਰੀ 1646 ਦੇ ਦਿਨ ਹੋਇਆ। "ਸੰਮਤ ਸਤਰਾਂ ਸੈ ਤੀਨ ਚੇਤ ਬਦੀ ਪੰਚਮੀ ਸੋਮਵਾਰ ਕੇ ਦਿਹੁੰ ਮਾੜਾ ਸੁਲੱਖਣੀ ਜੀ ਕੀ ਕੁੱਖ ਕੋ ਭਾਗ ਲਗਾ।...ਬਾਲਕ ਕਾ ਨਾਉਂ ਰਾਮ ਰਾਇ ਰਾਖਾ।" (ਗੁਰੂ ਕੀਆਂ ਸਾਖੀਆਂ, ਅੰਕ 43)

ਬੀਬੀ ਰੂਪ ਕੌਰ ਦਾ ਜਨਮ 9 ਅਪ੍ਰੈਲ 1649 ਦੇ ਦਿਨ ਹੋਇਆ। "ਸ੍ਰੀ ਰਾਮ ਰਾਇ ਜੀ ਕੇ ਬਾਅਦ ਸੰਮਤ ਸਤਰਾਂ ਸੈ ਛਠੇ ਵੈਸਾਖ ਸੁਦੀ ਸਾਤ ਕੇ ਦਿਹੁੰ ਮਾਤਾ ਸੁਲਖਨੀ ਕੇ ਉਦਰ ਥੀਂ ਏਕ ਬਾਲਕੀ ਪੈਦਾ ਹੋਈ।....ਇਸ ਕਾ ਨਾਉਂ ਦਾਦੀ ਬਾਸੀ ਨੇ ਰੂਪ ਕੁਇਰ ਰਾਖਾ।" (ਉਹੀ,)

(ਗੁਰੂ) ਹਰਿਕ੍ਰਿਸ਼ਨ ਸਾਹਿਬ ਦਾ ਜਨਮ 20 ਜੁਲਾਈ 1652 ਦੇ ਦਿਨ ਹੋਇਆ। "ਜਬ ਸ੍ਰੀ ਰਾਮ ਰਾਇ ਜੀ ਛੇ ਬਰਸ ਕੇ ਹੁਏ ਮਾਤਾ ਸੁਲਖਨੀ ਕੀ ਕੁੱਖ ਕੋ ਫੇਰ ਭਾਗ ਲਾਗਾ। ਸੰਮਤ ਸਤਰਾਂ ਸੈ ਨਾਵਾਂ ਸਾਵਨ ਵਦੀ ਦਸਮੀ ਕੇ ਦਿਹੁੰ ਸਵਾ ਪਹਿਰ ਰੈਨ ਰਹੀ ਇਕ ਚਮਤਕਾਰੀ ਬਾਲ ਪੈਦਾ ਹੂਆ।.....ਬਾਲਕ ਕਾ ਨਾਉਂ ਹਰਿਕ੍ਰਿਸ਼ਨ ਰਾਖਾ। (ਉਹੀ,)

ਗੁਰੂ ਹਰਿ ਰਾਇ ਸਾਹਿਬ ਦੇ ਇਹ ਤਿੰਨੇ ਬੱਚੇ ਬੜੇ ਹੋਣਹਾਰ ਅਤੇ ਗੁਣੀ ਸਨ। ਇਨ੍ਹਾਂ ਤਿੰਨਾਂ ਬੱਚਿਆਂ ਦੀ ਲਿਖਾਈ-ਪੜ੍ਹਾਈ ਦੀਵਾਨ ਦੁਰਗਾ ਮੱਲ ਦੀ ਨਿਗਰਾਨੀ ਹੇਠ ਪਰਵਾਨ ਚੜ੍ਹੀ।

**ਬੈਕੁੰਠ ਪਿਆਨਾ :**

5 ਅਕਤੂਬਰ 1661 ਵਿਚ ਗੁਰੂ ਹਰਿ ਰਾਇ ਸਾਹਿਬ ਨੇ (ਗੁਰੂ) ਹਰਿਕ੍ਰਿਸ਼ਨ ਸਾਹਿਬ ਨੂੰ ਗੁਰਗੱਦੀ ਦੀਆਂ ਜ਼ਿੰਮੇਵਾਰੀਆਂ ਸੌਂਪੀਆਂ ਅਤੇ ਐਤਵਾਰ 6 ਅਕਤੂਬਰ 1661 ਵਿਚ ਬੈਕੁੰਠ ਪਿਆਨਾ ਕਰ ਗਏ।

"...ਗੁਰੂ ਹਰਿ ਰਾਇ ਜੀ ਸੰਮਤ ਸਤਰਾਂ ਸੈ ਅਠਾਰਾਂ ਕਾਰਤਕ ਬਦੀ ਅਠੈਂ ਸ਼ਨੀਵਾਰ ਕੋ ਸ੍ਰੀ ਹਰਿਕ੍ਰਿਸ਼ਨ ਜੀ ਕੋ ਗੁਰਿਆਈ ਕਾ ਟੀਕਾ ਲਾਇ ਕੇ ਅਗਲੇ ਦਿਵਸ ਰਵੀਵਾਰ ਕੋ ਬੈਕੁੰਠ ਪਿਆਨਾ ਕਰ ਗਏ।"

(ਗੁਰੂ ਕੀਆਂ ਸਾਖੀਆਂ, ਅੰਕ 57)

# ਸ਼ਾਹੀ ਹੁਕਮ, ਦਾਰਾ ਸ਼ਿਕੋਹ ਅਤੇ ਸ਼ਾਹੀ ਤਖ਼ਤ ਵਾਸਤੇ ਜਦੋਜਹਿਦ

ਬਾਦਸ਼ਾਹ ਜਹਾਂਗੀਰ ਦੇ ਸਮੇਂ ਲਾਹੌਰ ਅਤੇ ਕਸ਼ਮੀਰ ਵਿਚ ਗਿਲ੍ਹਟੀ-ਤਾਪ ਕਾਰਨ ਅਨੇਕਾਂ ਹੀ ਲੋਕ ਇਸ ਫ਼ਾਨੀ ਸੰਸਾਰ ਤੋਂ ਕੂਚ ਕਰ ਗਏ ਸਨ। ਪਹਿਲਾਂ ਛੇਵੇਂ ਨਾਨਕ ਗੁਰੂ ਹਰਿਗੋਬਿੰਦ ਸਾਹਿਬ ਨੇ ਕਸ਼ਮੀਰ ਆ ਕੇ ਕਸ਼ਮੀਰੀਆਂ ਦੀ ਸਹਾਇਤਾ ਕੀਤੀ ਅਤੇ ਫਿਰ ਗੁਰੂ ਹਰਿ ਰਾਇ ਸਾਹਿਬ 1660 ਸੀ.ਈ. ਵਿਚ ਕਸ਼ਮੀਰ ਆਏ ਅਤੇ ਤਕਰੀਬਨ ਚਾਰ ਮਹੀਨੇ ਇਥੇ ਰਹਿ ਕੇ ਗ਼ਰੀਬਾਂ, ਦੁਖੀਆਂ ਅਤੇ ਦਰਦਮੰਦਾਂ ਦੀ ਸਹਾਇਤਾ ਸਿੱਖਾਂ ਦੇ ਦਸਵੰਧ ਨਾਲ ਕਰਦੇ ਰਹੇ। ਸ਼ਾਹਜਹਾਨ ਬਾਦਸ਼ਾਹ ਦੇ ਵਕਤ ਪੂਰੇ ਹਿੰਦੁਸਤਾਨ ਵਿਚ ਕਾਫ਼ੀ ਔੜ ਅਤੇ ਕਾਲ ਪਿਆ। 1639 ਸੀ.ਈ. ਵਿਚ ਬਾਦਸ਼ਾਹ ਸ਼ਾਹਜਹਾਨ ਨੇ ਪੰਜਾਬ ਵਿਚ ਨਹਿਰਾਂ ਦੀ ਖੁਦਾਈ ਦਾ ਮੁੱਢ ਬੰਨਿਆਂ ਅਤੇ 1646 ਵਿਚ ਕਾਲ ਨੇ ਆਣ ਘੇਰਿਆ। ਤਿੰਨ ਸਾਲ ਔੜ ਅਤੇ ਭੁੱਖਮਰੀ ਕਾਰਨ ਇਕ ਕੋਹਰਾਮ ਮੱਚਿਆ ਅਤੇ ਸ਼ਾਹੀ ਖ਼ਜ਼ਾਨੇ ਵਿਚੋਂ ਕਈ ਲੰਗਰ ਵੀ ਲੋਕਾਂ ਲਈ ਸ਼ੁਰੂ ਕੀਤੇ ਗਏ। ਗੁਰੂ ਹਰਿ ਰਾਇ ਸਾਹਿਬ ਨੇ ਕਾਲ-ਪੀੜਤਾਂ ਦੀ ਮਦਦ ਵਾਸਤੇ ਸਿੱਖਾਂ ਦੇ ਦਸਵੰਧ ਦੀ ਰਕਮ ਨਾਲ ਲੰਗਰ ਸ਼ੁਰੂ ਕੀਤੇ ਅਤੇ ਖ਼ੂਬ ਇਮਦਾਦ ਕੀਤੀ।

ਦੂਜੇ ਪਾਸੇ ਮੰਦਰਾਂ ਵਿਰੁੱਧ ਸ਼ਾਹੀ ਹੁਕਮ ਨਾਸਰ ਕੀਤਾ ਗਿਆ। ਹਿੰਦੂ ਮੂਰਤੀ-ਪੂਜਾ ਆਪਣੇ ਸਿਖਰ 'ਤੇ ਸੀ। ਸ਼ਾਹਜਹਾਨ ਬਾਦਸ਼ਾਹ ਦੇ ਹੁਕਮ ਨਾਲ ਸਾਰੇ ਹਿੰਦੂ ਮੰਦਰ ਢਾਹ-ਢੇਰੀ ਕੀਤੇ ਗਏ ਅਤੇ ਪੁਰਾਣੇ ਮੰਦਰਾਂ ਦੀ ਮੁਰੰਮਤ ਆਦਿ ਤੇ ਰੋਕ ਲਾ ਦਿੱਤੀ ਗਈ। ਤਲਵਾਰ ਦੇ ਜ਼ੋਰ ਨਾਲ ਹਿੰਦੂਆਂ ਨੂੰ ਮੁਸਲਮਾਨ ਬਣਾਇਆ ਗਿਆ। ਮੁਗ਼ਲ ਅਹਿਦ ਸਮੇਂ ਸਰਹਿੰਦ, ਅੰਬਾਲਾ, ਲਾਹੌਰ, ਥਾਨੇਸਰ, ਅਹਿਮਦਾਬਾਦ, ਜੌਨਪੁਰ, ਕਸ਼ਮੀਰ ਅਤੇ ਬੁਰਹਾਨਪੁਰ ਇਸਲਾਮੀ ਪ੍ਰਚਾਰ ਦੇ ਮਸ਼ਹੂਰ ਕੇਂਦਰ ਮੰਨੇ ਜਾਂਦੇ ਸਨ।

ਸਿੱਖਾਂ ਤੇ ਇਹ ਸ਼ਾਹੀ ਹੁਕਮ ਨਾਸਰ ਨਹੀਂ ਸੀ ਕਿਉਂਕਿ ਸਿੱਖ ਮੂਰਤੀ-ਪੂਜ ਨਹੀਂ ਸਨ, ਉਹ ਤਾਂ ਇਕ 'ਅਕਾਲ ਪੁਰਖ' ਨੂੰ ਹੀ ਮੰਨਦੇ ਹਨ। ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਬਣਿਆਂ ਅਜੇ ਕੁਝ ਵਰ੍ਹੇ ਹੀ ਹੋਏ ਸਨ। ਮਾਲਵੇ, ਮਾਝੇ ਅਤੇ ਦੁਆਬੇ ਵਿਚ ਵੀ ਅਨੇਕਾਂ ਗੁਰਦੁਆਰੇ ਉਸਾਰੇ ਜਾ ਚੁੱਕੇ ਸਨ। ਸਪੱਸ਼ਟ ਹੈ ਕਿ ਗੁਰਦੁਆਰਿਆਂ ਪ੍ਰਤੀ ਸ਼ਾਹਜਹਾਨ ਦਾ ਕੋਈ ਅਜਿਹਾ ਹੁਕਮ ਨਾਸਰ ਨਹੀਂ ਸੀ, ਜਿਵੇਂ ਹਿੰਦੂ ਮੰਦਰਾਂ ਬਾਰੇ ਜਾਰੀ ਹੋਇਆ ਸੀ। ਮੁਗ਼ਲ ਸਲਤਨਤ ਸਮੇਂ ਖ਼ੁਫ਼ੀਆ ਵਿਭਾਗ ਦਾ ਸੰਚਾਰ ਬੜਾ ਸ਼ਕਤੀਸ਼ਾਲੀ ਸੀ। ਬਾਦਸ਼ਾਹ ਸ਼ਾਹਜਹਾਨ ਜਾਣਦਾ ਸੀ ਕਿ ਮੁਸੀਬਤ ਸਮੇਂ ਗ਼ਰੀਬ ਲੋਕਾਂ ਅਤੇ ਦੁਖੀਆਂ ਦਾ ਸੱਚਾ ਹਮਦਰਦ

ਕੌਣ ਹੈ ? ਬਾਦਸ਼ਾਹ ਉਪਰ ਗੁਰੂ ਸਾਹਿਬ ਦਾ ਅਸਰ ਪੈਣਾ ਸੁਭਾਵਿਕ ਹੀ ਸੀ।

ਦਾਰਾ ਸ਼ਿਕੋਹ, ਬਾਦਸ਼ਾਹ ਸ਼ਾਹਜਹਾਨ ਦਾ ਵੱਡਾ ਬੇਟਾ ਸੀ। ਦਾਰਾ ਦਾ ਜਨਮ 30 ਮਾਰਚ 1615 ਨੂੰ ਅਜਮੇਰ ਵਿਚ ਹੋਇਆ ਸੀ। ਇਸ ਦਾ ਵਿਆਹ ਨਾਦਰਾ ਬੇਗ਼ਮ ਨਾਲ 1637 ਵਿਚ ਹੋਇਆ। ਦਾਰਾ ਸ਼ਿਕੋਹ ਭਾਵੇਂ ਇਕ ਆਲਮ-ਫ਼ਾਜ਼ਲ ਬੰਦਾ ਸੀ ਅਤੇ ਉਹ ਕਈ ਜ਼ਬਾਨਾਂ ਦਾ ਗਿਆਤਾ ਮੰਨਿਆ ਜਾਂਦਾ ਸੀ। ਉਸ ਦੇ ਕਈ ਧਰਮਾਂ ਦੇ ਪੈਰੋਕਾਰਾਂ ਨਾਲ ਚੰਗੇ ਦੋਸਤਾਨਾ ਸੰਬੰਧ ਸਨ। ਸਿੱਖ ਤਵਾਰੀਖ਼ ਅਨੁਸਾਰ ਦਾਰਾ ਸ਼ਿਕੋਹ ਦੀ ਗੁਰੂ ਹਰਿ ਰਾਇ ਸਾਹਿਬ ਨਾਲ ਨੇੜੇ ਦੀ ਮਿੱਤਰਤਾ ਸੀ। ਇਸ ਦਾ ਜ਼ਿਕਰ ਜ਼ੁਲਫ਼ਕਾਰ ਅਰਦਸਤਾਨੀ ਨੇ 'ਦਬਿਸਤਾਨੇ-ਮੁਜ਼ਹਿਬ' ਵਿਚ ਵੀ ਕੀਤਾ ਹੈ। ਦਾਰਾ ਸ਼ਿਕੋਹ ਅਲਾਹਾਬਾਦ, ਗੁਜਰਾਤ, ਮੁਲਤਾਨ, ਪੰਜਾਬ ਅਤੇ ਕਾਬੁਲ ਦਾ ਗਵਰਨਰ ਵੀ ਰਹਿ ਚੁੱਕਿਆ ਸੀ। 3 ਫ਼ਰਵਰੀ 1655 ਨੂੰ ਉਸ ਨੂੰ 'ਸ਼ਾਹ-ਏ-ਬੁਲੰਦ ਇਕਬਾਲ' ਦਾ ਖ਼ਿਤਾਬ ਦਿੱਤਾ ਗਿਆ ਅਤੇ ਇਕ ਸੋਨੇ ਦਾ ਤਖ਼ਤ ਵੀ ਬਖ਼ਸ਼ਿਆ ਗਿਆ। ਜਦੋਂ ਸਤੰਬਰ 1657 ਵਿਚ ਬਾਦਸ਼ਾਹ ਸ਼ਾਹਜਹਾਨ ਬੀਮਾਰ ਹੋ ਗਿਆ ਤਾਂ ਉਸ (ਸ਼ਾਹਜਹਾਨ) ਨੇ ਦਾਰਾ ਸ਼ਿਕੋਹ ਵੱਡੇ ਬੇਟੇ ਨੂੰ ਆਪਣਾ ਜਾਨਸ਼ੀਨ ਮੁਕੱਰਰ ਕੀਤਾ। ਜਦੋਂ ਇਹ ਖ਼ਬਰ ਔਰੰਗਜ਼ੇਬ ਤਕ ਪੁੱਜੀ ਤਾਂ ਉਹ ਆਪਣੇ ਪਿਤਾ ਅਤੇ ਭਰਾ ਦਾਰਾ ਸ਼ਿਕੋਹ ਦੇ ਖ਼ਿਲਾਫ਼ ਵੱਡੀ ਫੌਜ ਨੂੰ ਲੈ ਕੇ ਬਾਗ਼ੀ ਹੋ ਗਿਆ। ਆਗਰੇ ਦੇ ਕੋਲ ਸ਼ਾਮੂ ਗੜ੍ਹ ਦੇ ਮੁਕਾਮ ਤੇ ਘਮਾਸਾਨ ਦੀ ਲੜਾਈ 29 ਮਈ 1657 ਵਿਚ ਹੋਈ। ਇਸ ਲੜਾਈ ਵਿਚ ਔਰੰਗਜ਼ੇਬ ਨੇ ਆਪਣੇ ਬਾਪ ਸ਼ਾਹਜਹਾਨ ਅਤੇ ਭਰਾ ਦਾਰਾ ਸ਼ਿਕੋਹ ਦੀਆਂ ਫ਼ੌਜਾਂ ਨੂੰ ਹਰਾ ਦਿੱਤਾ। 21 ਜੁਲਾਈ 1658 ਨੂੰ ਔਰੰਗਜ਼ੇਬ ਤਖ਼ਤ ਤੇ ਕਾਬਜ਼ ਹੋ ਗਿਆ। ਹਾਰਿਆ ਹੋਇਆ ਦਾਰਾ ਸ਼ਿਕੋਹ ਪੰਜਾਬ ਦੀ ਸਰਜ਼ਮੀਨ ਵੱਲ ਭੱਜ ਗਿਆ। ਮਿਰਜ਼ਾ ਜੈ ਸਿੰਘ ਅੰਬੇਰੀ ਦੀ ਕਮਾਨ ਹੇਠ ਔਰੰਗਜ਼ੇਬ ਦੀ ਫ਼ੌਜ ਨੇ ਉਸ ਦਾ ਪਿੱਛਾ ਕੀਤਾ। ਦਾਰਾ ਸ਼ਿਕੋਹ ਜਦੋਂ ਦਰਿਆ ਬਿਆਸ ਨੇੜੇ ਪੁੱਜਾ ਤਾਂ ਗੁਰੂ ਹਰਿ ਰਾਇ ਸਾਹਿਬ ਗੋਇੰਦਵਾਲ ਵਿਚ ਹੀ ਸਨ। 'ਮਹਿਮਾ ਪ੍ਰਕਾਸ਼' ਸੋਮੇ ਅਨੁਸਾਰ ਜਦੋਂ ਦਾਰਾ ਸ਼ਿਕੋਹ ਗੋਇੰਦਵਾਲ ਪੁੱਜਾ ਤਾਂ ਗੁਰੂ ਹਰਿ ਰਾਇ ਸਾਹਿਬ ਨੂੰ ਮਦਦ ਲਈ ਬੇਨਤੀ ਕੀਤੀ। ਗੁਰੂ ਸਾਹਿਬ ਦੀ ਸਮੇਂ-ਸਿਰ ਮਦਦ ਨਾਲ ਦਾਰਾ ਸ਼ਿਕੋਹ ਪੰਜਾਬ ਵਿਚੋਂ ਸਹੀ-ਸਲਾਮਤ ਬਚ ਕੇ ਨਿਕਲ ਗਿਆ।

ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਘੋੜਸਵਾਰ ਫ਼ੌਜੀ ਬਿਆਸ ਦੇ ਕਿਨਾਰੇ ਭੇਜੇ ਜਿਨ੍ਹਾਂ ਦੁਆਰਾ ਬੇੜੀਆਂ ਨੂੰ ਆਪਣੇ ਅਧਿਕਾਰ ਹੇਠ ਲੈਂਦਿਆਂ ਹੋਇਆਂ ਮਗਰ ਆ ਰਹੀ ਰਾਜਾ ਜੈ ਸਿੰਘ ਦੀ ਕਮਾਨ ਹੇਠ ਔਰੰਗਜ਼ੇਬ ਦੀ ਫ਼ੌਜ ਨੂੰ ਦਰਿਆ ਪਾਰ ਕਰਨ ਤੋਂ ਇਕ-ਦੋ ਦਿਨ ਤਕ ਰੋਕੀ ਰਖਿਆ। ਦਾਰਾ ਸ਼ਿਕੋਹ ਨੂੰ 'ਗੁਰੂ ਕਾ ਲੰਗਰ' ਛਕਾ ਕੇ ਰਵਾਨਾ ਕੀਤਾ। ਦਾਰਾ ਸ਼ਿਕੋਹ ਇਸ ਪਰਉਪਕਾਰੀ ਕਾਰਜ ਬਦਲੇ ਆਪਣੀ ਜ਼ਿੰਦਗੀ ਦੇ ਅਖ਼ੀਰ ਤਕ ਗੁਰੂ ਸਾਹਿਬ ਪ੍ਰਤੀ ਅਹਿਸਾਨਮੰਦ ਰਿਹਾ।

ਦਾਰਾ ਸ਼ਿਕੋਹ ਆਖ਼ਰ ਲਾਹੌਰ ਵੱਲ ਨਿਕਲ ਗਿਆ। ਉਥੇ ਪੁੱਜ ਕੇ ਉਸ ਨੇ

20,000 ਫ਼ੌਜ ਇਕੱਠੀ ਕੀਤੀ ਪਰ ਫਿਰ 18 ਅਗਸਤ 1657 ਨੂੰ ਮੁਲਤਾਨ ਵੱਲ ਭੱਜ ਗਿਆ। ਮੁਲਤਾਨ ਤੋਂ ਬਾਅਦ ਸਿੰਧ, ਗੁਜਰਾਤ ਅਤੇ ਬਲੋਚਿਸਤਾਨ ਵਿਚ ਇਧਰ-ਉਧਰ ਘੁੰਮਣ ਤੇ ਬਚ-ਬਚਾ ਦੇ ਬਾਅਦ ਆਖ਼ਰ ਫੜਿਆ ਗਿਆ। ਇਸ ਦੇ ਫੜਵਾਉਣ ਵਿਚ ਨਿੱਜੀ ਵਿਸ਼ਵਾਸੀ ਜੀਵਨ ਮੱਲ ਦੀ ਗ਼ੱਦਾਰੀ ਕਾਰਨ ਉਹ 'ਦੱਰਾ ਬੋਲਾਨ' ਬਲੋਚਿਸਤਾਨ ਵਿਚ ਫੜਿਆ ਗਿਆ। ਔਰੰਗਜ਼ੇਬ ਦੇ ਹੁਕਮ ਨਾਲ ਉਸ ਨੂੰ ਦਿੱਲੀ ਲਿਆ ਕੇ ਉਸ (ਦਾਰਾ ਸ਼ਿਕੋਹ) ਦਾ ਸਿਰ ਧੜ ਤੋਂ ਅਲੱਗ ਕਰ ਦਿੱਤਾ ਗਿਆ। ਇਹ ਘਟਨਾ 30-31 ਅਗਸਤ 1639 ਦੀ ਰਾਤ ਦੀ ਹੈ।

# ਬਾਬਾ ਰਾਮ ਰਾਇ ਦੀ ਦਿੱਲੀ ਵੱਲ ਰਵਾਨਗੀ

ਔਰੰਗਜ਼ੇਬ ਦਿੱਲੀ ਦੇ ਤਖ਼ਤ ਤੇ ਬੈਠਦਿਆਂ ਹੀ ਆਪਣੇ ਦੁਸ਼ਮਣਾ ਨੂੰ ਸਜ਼ਾਵਾਂ ਦੇਣ ਲਈ ਕਮਰਕੱਸੇ ਕਰ ਬੈਠਾ। ਦਾਰਾ ਸ਼ਿਕੋਹ ਦੀ ਜਿਸ ਕਿਸੇ ਨੇ ਵੀ ਥੋੜ੍ਹੀ-ਬਹੁਤੀ ਮਦਦ ਕੀਤੀ ਸੀ, ਉਸ ਨੂੰ ਦਿੱਲੀ ਤਲਬ ਕੀਤਾ ਗਿਆ। ਅਜਿਹੇ ਸੰਮਣ ਗੁਰੂ ਹਰਿ ਰਾਇ ਸਾਹਿਬ ਨੂੰ ਵੀ ਪੁੱਜੇ ਸਨ। ਰਾਜਾ ਜੈ ਸਿੰਘ ਦਾ ਦੀਵਾਨ ਪਰਸ ਰਾਮ 29 ਮਾਰਚ 1661 ਦੇ ਦਿਨ ਔਰੰਗਜ਼ੇਬ ਦਾ ਸੰਮਣ ਲੈ ਕੇ ਕੀਰਤਪੁਰ ਸਾਹਿਬ ਪੁੱਜਾ। ਗੁਰੂ ਸਾਹਿਬ ਨੂੰ ਜੰਮੂ-ਕਸ਼ਮੀਰ ਤੋਂ ਆਇਆਂ ਅਜੇ ਕੁਝ ਮਹੀਨੇ ਹੀ ਹੋਏ ਸਨ।

ਗੁਰੂ ਹਰਿ ਰਾਇ ਸਾਹਿਬ ਨੇ ਦਿੱਲੀ ਵੱਲ ਆਪਣੇ ਵੱਡੇ ਬੇਟੇ ਰਾਮ ਰਾਇ ਨੂੰ ਪਰਸ ਰਾਮ ਦੀਵਾਨ ਨਾਲ ਭੇਜਿਆ। ਰਾਮ ਰਾਇ ਜੀ ਦੇ ਨਾਲ ਦੀਵਾਨ ਦਰਗਾਹ ਮੱਲ, ਭਾਈ ਦਰੀਆ ਅਤੇ ਭਾਈ ਗੁਰਦਾਸ (ਬੇਟਾ ਭਾਈ ਬਹਿਲੋ) ਨੂੰ ਵੀ ਹਮਸਫ਼ਰ ਕੀਤਾ। ਦਿੱਲੀ ਪੁੱਜ ਕੇ ਬਾਬਾ ਰਾਮ ਰਾਇ ਜੀ ਔਰੰਗਜ਼ੇਬ ਨੂੰ ਮਿਲਿਆ ਅਤੇ ਬਹੁਤ ਸਾਰੀਆਂ ਕਰਾਮਾਤਾਂ, ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਕੀਤੀਆਂ। ਗੁਰੂ ਕੀਆਂ ਸਾਖੀਆਂ, ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਅਤੇ ਤਵਾਰੀਖ਼ ਗੁਰੂ ਖਾਲਸਾ ਅਨੁਸਾਰ ਬਾਬਾ ਰਾਮਰਾਇ ਨੇ ਔਰੰਗਜ਼ੇਬ ਨੂੰ ਆਪਣੀ ਵਿਦਵਤਾ, ਹਾਜ਼ਰ-ਜਵਾਬੀ ਅਤੇ ਕਰਾਮਾਤਾਂ ਰਾਹੀਂ ਕਾਫ਼ੀ ਪ੍ਰਭਾਵਿਤ ਕੀਤਾ ਅਤੇ ਦਿੱਲੀ ਵਿਚ 72 ਕਰਾਮਾਤਾਂ ਦਿਖਾਈਆਂ। ਇਨ੍ਹਾਂ ਵਿਚ ਵਿਸ਼ੇਸ਼ ਸਨ ਬਿਨਾਂ ਘੋੜਿਆਂ ਦੇ ਰੱਥ ਚਲਾਉਣਾ, ਖੂਹ ਤੇ ਵਿਛਾਈ ਚਾਦਰ 'ਤੇ ਆਰਾਮ ਨਾਲ ਬੈਠਣਾ, ਜ਼ਹਿਰ ਵਾਲੀ ਪੋਸ਼ਾਕ ਦਾ ਅਸਰ ਨਾ ਹੋਣਾ, ਜਮਨਾ ਦੇ ਪਾਣੀ ਉਪਰ ਤੁਰਨਾ, ਮਸਤ ਹਾਥੀ ਦੀ ਸਵਾਰੀ, ਕਹਾਰਾਂ ਬਿਨਾਂ ਪਾਲਕੀ ਚਲਾਉਣੀ ਆਦਿ। ('ਖਾਲਸਾਨਾਮਾ' ਦਾ ਕਰਤਾ ਬਖ਼ਤ ਮੱਲ ਗੁਰੂ ਸਾਹਿਬ ਨੂੰ ਤਲਬ ਕਰਨ ਦਾ ਹੋਰ ਕਾਰਨ ਦਿੰਦਾ ਹੈ ਕਿ ਬਾਦਸ਼ਾਹ ਗੁਰੂ ਜੀ ਨੂੰ ਕਰਾਮਾਤਾਂ ਕਰਦਿਆਂ ਦੇਖਣਾ ਚਾਹੁੰਦਾ ਸੀ)। ਔਰੰਗਜ਼ੇਬ ਇਸ ਗੱਲ ਦੀ ਤਸੱਲੀ ਕਰਨਾ ਚਾਹੁੰਦਾ ਸੀ ਕਿ ਸਿੱਖ ਧਰਮ ਵਿਚ ਇਸਲਾਮ ਦੇ ਖ਼ਿਲਾਫ਼ ਕੋਈ ਗੱਲ ਤਾਂ ਨਹੀਂ ਹੈ ? ਬਾਦਸ਼ਾਹ ਨੇ ਬਾਬਾ ਰਾਮ ਰਾਇ ਜੀ ਨੂੰ ਬਹੁਤ ਸਾਰੇ ਸਵਾਲ ਪੁੱਛੇ। ਜਿਨ੍ਹਾਂ ਵਿਚੋਂ ਇਕ ਸਵਾਲ ਇਹ ਸੀ ਕਿ :

ਮਿੱਟੀ ਮੁਸਲਮਾਨ ਕੀ ਪੇੜੈ ਪਈ ਘੁਮਿਆਰ ॥
ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਕ 466)

ਔਰੰਗਜ਼ੇਬ ਬਾਦਸ਼ਾਹ ਨੇ ਰਾਮ ਰਾਇ ਨੂੰ ਪੁੱਛਿਆ ਕਿ ਗੁਰੂ ਗ੍ਰੰਥ ਸਾਹਿਬ ਵਿਚ ਇਸ ਤਰ੍ਹਾਂ ਮੁਸਲਮਾਨਾਂ ਦੀ ਨਿੰਦਿਆ ਕਿਉਂ ਕੀਤੀ ਗਈ ਹੈ ? ਬਾਬਾ ਰਾਮ ਰਾਇ ਜੀ

ਨੇ ਇਸ ਗੁਰਬਾਣੀ ਦੀ ਤੁਕ ਵਿਚ ਇਕ ਸ਼ਬਦ ਬਦਲ ਕੇ ਮੌਕਾ ਬਚਾ ਲਿਆ। ਉਸ ਕਿਹਾ : 'ਮੁਸਲਮਾਨ' ਸ਼ਬਦ ਕਾਤਬ ਦੀ ਗ਼ਲਤੀ ਨਾਲ ਲਿਖਿਆ ਗਿਆ ਹੈ, ਅਸਲੀ ਸ਼ਬਦ 'ਬੇਈਮਾਨ' ਹੈ। ਬਾਦਸ਼ਾਹ ਖ਼ੁਸ਼ ਹੋਇਆ ਤੇ ਬਾਬਾ ਰਾਮ ਰਾਇ ਨੂੰ ਦੂਨ (ਦੇਹਰਾਦੂਨ) ਦੀ ਵਾਦੀ ਵਿਚ ਜਾਗੀਰ ਦੇ ਦਿੱਤੀ। ('ਖਾਲਸਾਨਾਮਾ' ਬਖ਼ਤ ਮੱਲ, ਸਫ਼ਾ 10 ਯਾਦ ਰਹੇ ਦੇਹਰਾਦੂਨ, ਰਾਮ ਰਾਇ ਦੇ ਡੇਹਰੇ ਦਾ ਹੈੱਡ ਕੁਆਰਟਰ ਹੈ, ਜਿਸ ਦਾ ਰਾਮ ਰਾਇ ਨੇ ਮੁੱਢ ਬੰਨ੍ਹਿਆ ਸੀ। ਉਸ ਦੇ ਪੈਰੋਕਾਰਾਂ ਨੂੰ 'ਰਾਮਰਾਈਏ' ਕਹਿੰਦੇ ਹਨ। ਗੁਰੂ ਗੋਬਿੰਦ ਸਿੰਘ ਦੇ ਹੁਕਮ ਨਾਲ ਅੰਮ੍ਰਿਤਧਾਰੀ ਸਿੱਖਾਂ ਵੱਲੋਂ ਉਨ੍ਹਾਂ ਦਾ ਸਮਾਜਕ ਬਾਈਕਾਟ ਕੀਤਾ ਹੋਇਆ ਹੈ।)

ਗੁਰੂ ਹਰਿ ਰਾਇ ਸਾਹਿਬ ਨੂੰ ਆਪਣੇ ਇਸ ਵੱਡੇ ਬੇਟੇ ਵਿਚ ਸੱਚਾਈ ਅਤੇ ਹੌਸਲੇ ਦੀ ਕਮੀ ਦੀ ਖ਼ਬਰ ਸੁਣ ਕੇ ਬਹੁਤ ਦੁੱਖ ਹੋਇਆ। ਗੁਰੂ ਸਾਹਿਬ ਨੇ ਰਾਮ ਰਾਇ ਨੂੰ ਗੁਰਗੱਦੀ ਦੇ ਅਹੁਦੇ ਲਈ ਅਯੋਗ ਕਰਾਰ ਦੇ ਦਿੱਤਾ। ਗੁਰੂ ਸਾਹਿਬ ਨੇ ਦਿੱਲੀ ਵੱਲ ਪੈਗ਼ਾਮ ਭੇਜ ਦਿੱਤਾ ਕਿ ਉਹ ਆਪਣਾ ਮੂੰਹ ਨਾ ਵਿਖਾਵੇ। ਗੁਰੂ ਸਾਹਿਬ ਨੇ ਸਿੱਖ ਸੰਗਤਾਂ ਨੂੰ ਹੁਕਮਨਾਮਾ ਭੇਜਿਆ ਕਿ ਉਹ ਰਾਮ ਰਾਇ ਨੂੰ ਮੂੰਹ ਨਾ ਲਾਉਣ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਭਾਵੇਂ ਬਾਅਦ ਵਿਚ ਆ ਕੇ ਰਾਮ ਰਾਇ ਨੇ ਗੁਰੂ ਸਾਹਿਬ ਤੋਂ ਮੁਆਫ਼ੀ ਮੰਗ ਲਈ ਸੀ ਪਰ ਗੁਰੂ ਸਾਹਿਬ ਨੇ ਉਸ ਨੂੰ ਗੁਰਗੱਦੀ ਤੋਂ ਵਾਂਝਿਆ ਹੀ ਰਖਿਆ। ਰਾਮ ਰਾਇ ਕੁਝ ਚਿਰ ਕੀਰਤਪੁਰ ਸਾਹਿਬ ਰਿਹਾ ਅਤੇ ਬਾਅਦ ਵਿਚ ਬਾਦਸ਼ਾਹ ਔਰੰਗਜ਼ੇਬ ਕੋਲ ਦਿੱਲੀ ਚਲਾ ਗਿਆ। ਜਦੋਂ ਰਾਮ ਰਾਇ ਦਿੱਲੀ ਵਿਚ ਹੀ ਸੀ ਤਾਂ ਗੁਰੂ ਹਰਿ ਰਾਇ ਸਾਹਿਬ ਨੇ (ਗੁਰੂ) ਹਰਿਕ੍ਰਿਸ਼ਨ ਸਾਹਿਬ ਨੂੰ ਗੁਰਗੱਦੀ ਬਖ਼ਸ਼ੀ ਅਤੇ 6 ਅਕਤੂਬਰ 1661 ਨੂੰ ਗੁਰਪੁਰੀ ਸਿਧਾਰ ਗਏ।

# ਬਖ਼ਸ਼ਿਸ਼ਾਂ ਦੇ ਰੂਬਰੂ ਪ੍ਰਚਾਰ ਕੇਂਦਰ

ਸਿੱਖ ਤਵਾਰੀਖ਼ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਵੱਡੇ ਬੇਟੇ ਬਾਬਾ ਸ੍ਰੀ ਚੰਦ ਜੀ ਨੇ ਉਦਾਸੀ ਸੰਪਰਦਾ ਦੀ ਸ਼ੁਰੂਆਤ ਕੀਤੀ। ਗੁਰੂ ਹਰਿ ਰਾਇ ਸਾਹਿਬ ਦੇ ਪਿਤਾ ਬਾਬਾ ਗੁਰਦਿੱਤਾ ਜੀ ਇਨ੍ਹਾਂ ਦੇ ਪਹਿਲੇ ਚੇਲੇ ਬਣੇ। ਬਾਬਾ ਗੁਰਦਿੱਤਾ ਜੀ ਦੇ ਚਾਰ ਮਸ਼ਹੂਰ ਸੇਵਕ ਹੋਏ ਜਿਨ੍ਹਾਂ ਚਾਰ ਧੂਣਿਆਂ ਦੀ ਬੁਨਿਆਦ ਰੱਖੀ। ਚਾਰ ਧੂਣਿਆਂ ਤੋਂ ਛੁੱਟ ਸਿੱਖ ਇਤਿਹਾਸ ਵਿਚ ਛੇ ਬਖ਼ਸ਼ਿਸ਼ਾਂ ਵੀ ਪ੍ਰਸਿੱਧ ਹਨ। ਇਨ੍ਹਾਂ ਬਖ਼ਸ਼ਿਸ਼ਾਂ ਦੇ ਮੁਖੀ ਵੀ ਧੂਣਿਆਂ ਵਾਂਗ ਉਦਾਸੀ ਸਾਧੂ ਹੋਏ ਹਨ। ਇਹ ਗੁਰਮਤਿ ਦਾ ਪ੍ਰਚਾਰ ਤੇ ਪ੍ਰਸਾਰ ਦੂਰ-ਦੁਰਾਡੇ ਬਿਖੜੇ ਇਲਾਕਿਆਂ ਵਿਚ ਕਰਦੇ ਸਨ। 'ਗੁਰਸ਼ਬਦ ਰਤਨਾਕਰ ਮਹਾਨਕੋਸ਼' ਦੇ ਕਰਤਾ ਅਨੁਸਾਰ ਗੁਰੂ ਹਰਿ ਰਾਇ ਸਾਹਿਬ ਦੀਆਂ ਤਿੰਨ ਬਖ਼ਸ਼ਿਸ਼ਾਂ ਸਨ :

ਸੁਥਰੇਸ਼ਾਹੀ—ਬਖ਼ਸ਼ਿਸ਼ ਗੁਰੂ ਹਰਿ ਰਾਇ ਸਾਹਿਬ।

ਸੰਗਤ ਸਾਹਿਬੀਏ—ਬਖ਼ਸ਼ਿਸ਼ ਗੁਰੂ ਹਰਿ ਰਾਇ ਤੇ ਗੁਰੂ ਗੋਬਿੰਦ ਸਿੰਘ ਸਾਹਿਬ।

ਭਗਤ ਭਗਵਾਨੀਏ—ਬਖ਼ਸ਼ਿਸ਼ ਗੁਰੂ ਹਰਿ ਰਾਇ ਸਾਹਿਬ।

ਇਨ੍ਹਾਂ ਬਖ਼ਸ਼ਿਸ਼ਾਂ ਤੋਂ ਇਲਾਵਾ ਜੀਤਮੱਲੀਏ ਤੇ ਬਖ਼ਤ ਮੱਲੀਏ ਬਖ਼ਸ਼ਿਸ਼ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਮੀਹਾਂ ਸ਼ਾਹੀਏ ਬਖ਼ਸ਼ਿਸ਼ ਗੁਰੂ ਤੇਗ ਬਹਾਦਰ ਸਾਹਿਬ ਪ੍ਰਸਿੱਧ ਹਨ।

**ਸੁਥਰੇਸ਼ਾਹੀ ਬਖ਼ਸ਼ਿਸ਼ :**

ਇਸ ਪ੍ਰਚਾਰ ਕੇਂਦਰ ਦਾ ਮੁਖੀ ਭਾਈ ਸੁਥਰਾ ਸ਼ਾਹ ਸੀ। ਸਿੱਖ ਤਵਾਰੀਖ਼ ਅਨੁਸਾਰ ਭਾਈ ਸੁਥਰਾ ਸ਼ਾਹ ਦੇ ਜਨਮ ਸਮੇਂ ਹੀ ਮੂੰਹ ਵਿਚ ਦੰਦ ਅਤੇ ਮੱਥੇ 'ਤੇ ਕਾਲਾ ਦਾਗ਼ ਸੀ। ਇਸ ਦੇ ਮਾਤਾ-ਪਿਤਾ ਨੇ ਬ੍ਰਾਹਮਣ ਦੇ ਕਹਿਣ ਤੇ ਇਸ ਨੂੰ ਜੰਗਲ ਵਿਚ ਸੁੱਟ ਦਿੱਤਾ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਸ਼ਿਕਾਰ ਖੇਡਦੇ ਸਮੇਂ ਉਧਰ ਦੀ ਲੰਘੇ ਤਾਂ ਸੁਥਰਾ ਸ਼ਾਹ ਨੂੰ ਜੰਗਲ ਵਿਚੋਂ ਚੁਕਵਾ ਕੇ ਨਾਮ 'ਸੁਥਰਾ ਸ਼ਾਹ' ਰਖਿਆ।

ਭਾਈ ਸੁਥਰਾ ਸ਼ਾਹ ਦਾ ਜਨਮ ਨੰਦੇ ਖੱਤ੍ਰੀ ਦੇ ਘਰ ਬਹਿਰਾਮਪੁਰ ਵਿਚ 1615 ਸੀ.ਈ. ਨੂੰ ਹੋਇਆ, ਜੋ ਬਾਰਾਮੂਲਾ (ਕਸ਼ਮੀਰ) ਦਾ ਇਕ ਪਿੰਡ ਹੈ। ਪਰ ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ ਅਨੁਸਾਰ ਇਹ ਪਿੰਡ ਗੁਰਦਾਸ ਪੁਰ (ਪੰਜਾਬ) ਵਿਚ ਆਉਂਦਾ ਹੈ ਅਤੇ ਭਾਈ ਸੁਥਰਾ ਸ਼ਾਹ ਦੀ ਜਨਮ ਤਾਰੀਖ਼ 1625 ਸੀ.ਈ. ਲਿਖੀ ਹੋਈ ਹੈ। ਭਾਈ ਸੁਥਰਾ ਸ਼ਾਹ ਦਾ ਬਚਪਨ ਗੁਰੂ ਹਰਿਗੋਬਿੰਦ ਸਾਹਿਬ ਦੀ ਦੇਖ-ਰੇਖ ਹੇਠ ਪਰਵਾਨ ਚੜ੍ਹਿਆ ਅਤੇ ਇਹ ਹਾਸਰਸ ਦਾ ਕਵੀ ਬਾਅਦ ਵਿਚ ਪ੍ਰਸਿੱਧ ਹੋਇਆ।

ਗੁਰੂ ਹਰਿ ਰਾਇ ਸਾਹਿਬ ਨੇ ਇਸ ਨੂੰ ਸਿੱਖ ਧਰਮ ਦਾ ਪ੍ਰਚਾਰਕ ਥਾਪਿਆ। ਇਸ ਦਾ ਪ੍ਰਚਾਰ ਕਰਨ ਦਾ ਤੌਰ-ਤਰੀਕਾ ਅਨੋਖਾ ਸੀ, ਜਿਸ ਕਾਰਨ ਇਸ ਦੇ ਜੀਵਨ ਨਾਲ ਸੰਬੰਧਤ ਬੇਸ਼ੁਮਾਰ ਘਟਨਾਵਾਂ ਮਸ਼ਹੂਰ ਹਨ। ਭਾਈ ਸੁਥਰਾ ਸ਼ਾਹ ਨੇ ਗੁਰੂ ਨਾਨਕ ਘਰ ਦਾ ਪ੍ਰਚਾਰ ਪੰਜਾਬ, ਸਿਆਲਕੋਟ, ਲਾਹੌਰ, ਕਾਬੁਲ, ਪੇਸ਼ਾਵਰ, ਕਸ਼ਮੀਰ ਆਦਿ ਵਿਚ ਕੀਤਾ।

ਸਮੇਂ ਦੇ ਗੁਜ਼ਰਨ ਨਾਲ ਭਾਈ ਸੁਥਰਾ ਸ਼ਾਹ ਦੇ ਪੈਰੋਕਾਰਾਂ ਵਿਚ ਹਿੰਦੂ ਤੇ ਮੁਸਲਮਾਨ ਵੀ ਸ਼ਾਮਲ ਹੋ ਗਏ ਅਤੇ ਇਕ ਵੱਖਰੀ ਸੰਪਰਦਾ ਹੋਂਦ ਵਿਚ ਆ ਗਈ। ਇਹ ਗੁਰੂ ਨਾਨਕ ਸਾਹਿਬ ਬਾਰੇ ਧਾਰਮਿਕ ਗੀਤ ਗਾਉਂਦੇ ਸੁਣੀਂਦੇ ਹਨ। ਇਸ ਸੰਪਰਦਾ ਦੇ ਚੇਲੇ ਉਦਾਸੀ ਰਹਿ ਕੇ ਪਰਿਵਾਰਕ ਬੰਧਨਾਂ ਤੋਂ ਮੁਕਤ ਹੁੰਦੇ ਹਨ। ਇਹ ਕੇਵਲ ਖ਼ੈਰਾਤ ਮੰਗਦੇ ਸਨ ਅਤੇ ਸ਼ਰਾਬ ਤੇ ਮੀਟ ਦੇ ਸੇਵਨ ਤੋਂ ਦੂਰ ਰਹਿੰਦੇ ਸਨ। ਇਹ ਕੇਵਲ ਚਿੱਟੇ ਕਪੜੇ ਪਾਉਂਦੇ ਹਨ ਅਤੇ ਹੋਰ ਵੀ ਹਾਰ-ਸ਼ਿੰਗਾਰ ਕਰਦੇ ਹਨ। ਇਹ ਮੱਥੇ 'ਤੇ ਕਾਲਾ ਟਿੱਕਾ ਲਾਉਂਦੇ ਹਨ। ਹੱਥਾਂ ਵਿਚ ਲੱਕੜ ਦੀਆਂ ਦੋ ਡੰਡੀਆਂ ਫੜ ਕੇ ਆਪਣੇ ਹੱਥ ਦੇ ਲੋਹੇ ਦੇ ਕੜਿਆਂ ਨਾਲ ਵਜਾਉਂਦੇ ਹਨ। ਇਹ ਪਿਰਤ ਇਸੇ ਸੰਪਰਦਾ ਦੇ ਜਹਾਂਗੀਰ ਸ਼ਾਹ ਨੇ ਸ਼ੁਰੂ ਕੀਤੀ ਜੋ ਲਖਪਤ ਰਾਇ (ਜ਼ਕਰੀਆ ਖ਼ਾਨ, ਗਵਰਨਰ ਆਫ਼ ਲਾਹੌਰ ਦਾ ਮੰਤਰੀ ਸੀ) ਦਾ ਸ਼ੁਭਚਿੰਤਕ ਸੀ।

ਸੁਥਰੇਸ਼ਾਹੀ ਗੁਰੂ ਗ੍ਰੰਥ ਸਾਹਿਬ ਵਿਚੋਂ ਜ਼ਬਾਨੀ ਯਾਦ ਕੀਤੇ ਸ਼ਬਦਾਂ ਨੂੰ ਬੋਲਦੇ ਹਨ ਪਰ ਜਦੋਂ ਹਿੰਦੂਆਂ ਕੋਲੋਂ ਮੰਗਣ ਜਾਂਦੇ ਹਨ ਤਾਂ 'ਦੇਵੀ' ਦੀ ਸਿਫ਼ਤ-ਸਾਲਾਹ ਕਰਦੇ ਤੇ ਗਾਉਂਦੇ ਹਨ। ਅੱਜਕੱਲ੍ਹ ਸੁਥਰਾਸ਼ਾਹੀ ਸਾਰੀਆਂ ਰਹੁ-ਰੀਤੀਆਂ ਹਿੰਦੂ ਵਾਲੀਆਂ ਕਰਦੇ ਹਨ। ਇਹ ਸਾਰੇ ਪਾਸੇ ਘੁੰਮਦੇ ਹਨ ਅਤੇ ਇਨ੍ਹਾਂ ਦੇ ਪ੍ਰਮੁੱਖ ਕੇਂਦਰ ਸਾਨਵੜੀ, ਬਹਿਰਾਮਪੁਰਾ, ਬਟਾਲਾ, ਨੂਰਮਹਿਲ, ਅੰਮ੍ਰਿਤਸਰ, ਲਾਹੌਰ, ਜੌਨਪੁਰ, ਕੰਧਾਰ ਵਿਚ ਹਨ। ਜਹਾਂਗੀਰ ਸ਼ਾਹ ਨੇ ਲਾਹੌਰ ਸ਼ਹਿਰ ਦੀ ਚਾਰਦੀਵਾਰੀ ਤੋਂ ਬਾਹਰ ਮਸਤੀ ਦਰਵਾਜ਼ਾ ਅਤੇ ਰੌਸ਼ਨੀ ਦਰਵਾਜ਼ੇ ਦੇ ਵਿਚਕਾਰ 'ਧਰਮਸ਼ਾਲਾ' ਬਣਾਈ ਹੈ। ਇਸ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਰਪ੍ਰਸਤੀ ਹਾਸਲ ਸੀ। ਭਾਈ ਸੁਥਰੇ ਸ਼ਾਹ ਨੇ ਕਈ ਧਾਰਮਿਕ ਕਵਿਤਾਵਾਂ, ਵਾਰਾਂ ਅਤੇ 'ਬਾਰਾਮਾਸਾ' ਵੀ ਲਿਖੀ ਹੈ। ਇਸ ਸੰਪਰਦਾ ਦਾ ਘੇਰਾ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਵਧਿਆ। ਹੌਲੀ-ਹੌਲੀ ਇਸ ਦੇ ਮੈਂਬਰ ਆਪਣੇ ਧਾਰਮਿਕ ਅਕੀਦੇ ਤੋਂ ਦੂਰ ਹੋ ਗਏ ਅਤੇ ਜੂਏ ਅਤੇ ਸ਼ਰਾਬ ਵਿਚ ਗ਼ਲਤਾਨ ਹੋ ਗਏ। ਆਚਾਰ ਪੱਖੋਂ ਵੀ ਨੀਵੇਂ ਹੋ ਗਏ ਅਤੇ ਸਿੱਖ ਧਰਮ ਦੀਆਂ ਮਹਾਨ ਰਵਾਇਤਾਂ ਅਤੇ ਅਕੀਦਿਆਂ ਨੂੰ ਛੱਡ ਗਏ ਅਤੇ ਇਸੇ ਲਈ ਇਸ ਸੰਪਰਦਾ ਦਾ ਜ਼ਵਾਲ ਹੋਇਆ।

ਭਾਈ ਸੁਥਰਾ ਸ਼ਾਹ ਦਾ ਦੇਹਾਂਤ 1681-82 ਵਿਚ ਹੋਇਆ। ਇਸ ਬਖ਼ਸ਼ਿਸ਼ ਨਾਲ ਬਹੁਤ ਸਾਰੇ ਉਦਾਸੀ ਫ਼ਕੀਰ ਪ੍ਰਮੁੱਖ ਹੋਏ ਹਨ ਜਿਨ੍ਹਾਂ ਵਿਚ ਲੂੰਜਾ ਸ਼ਾਹ, ਨਿਰਬਾਣ ਸੇਹਜਾ ਨੰਦ, ਦੀਦਾਰ ਸ਼ਾਹ, ਰਜਾਲ ਸ਼ਾਹ, ਅੰਧੇਰ ਸ਼ਾਹ, ਮਹਿਬੂਬ ਸ਼ਾਹ,

ਹਰੇ ਸ਼ਾਹ, ਬਹਾਦਰ ਸ਼ਾਹ, ਸੰਗਤ ਸਾਹਿਬ, ਬ੍ਰਹਮ ਸ਼ਾਹ ਆਦਿ ਖ਼ਾਸ ਜ਼ਿਕਰਯੋਗ ਹਨ।

**ਸੰਗਤ ਸਾਹਿਬੀਏ ਬਖ਼ਸ਼ਿਸ਼**

ਸੰਗਤ ਸਾਹਿਬੀਏ ਬਖ਼ਸ਼ਿਸ਼ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ਸ਼ੁਰੂ ਹੋਈ। ਭਾਈ ਸੰਗਤ (ਭਾਈ ਫੇਰੂ ਜਾਂ ਸੰਗਤ ਸਾਹਿਬ) ਦਾ ਜਨਮ ਪਿੰਡ ਡਰੋਲੀ (ਜ਼ਿਲਾ ਫ਼ਿਰੋਜ਼ਪੁਰ) ਵਿਚ 1640 ਸੀ.ਈ. ਨੂੰ ਹੋਇਆ। ਭਾਈ ਸੰਗਤ ਜੀ 1656 ਸੀ.ਈ. ਵਿਚ ਗੁਰੂ ਹਰਿ ਰਾਇ ਸਾਹਿਬ ਦੀ ਸੰਗਤ ਵਿਚ ਆਏ ਅਤੇ ਸੇਵਾ ਵਿਚ ਜੁਟ ਗਏ। ਇਨ੍ਹਾਂ ਦੀ ਨਿਸ਼ਕਾਮ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਹਰਿ ਰਾਇ ਸਾਹਿਬ ਨੇ ਇਸ ਨੂੰ ਇਕ ਨਗਾਰਾ, ਦਸਤਾਰ ਤੇ ਸੇਲੀ ਦੇ ਕੇ ਲਾਹੌਰ ਭੇਜਿਆ ਜਿਥੇ ਇਸ ਨੇ ਪ੍ਰਚਾਰ ਦਾ ਕੰਮ ਸ਼ੁਰੂ ਕੀਤਾ। ਭਾਈ ਫੇਰੂ ਦੇ ਗੁਰਸਿੱਖੀ ਪ੍ਰਚਾਰ ਦੇ ਕਾਰਜਾਂ ਨੂੰ ਮੁੱਖ ਰੱਖ ਕੇ ਹੀ 1701 ਸੀ.ਈ. ਨੂੰ ਵਿਸਾਖੀ ਦੇ ਦਿਨ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦੁਬਾਰਾ ਬਖ਼ਸ਼ਿਸ਼ ਕੀਤੀ। ਇਸ ਬਖ਼ਸ਼ਿਸ਼ ਨੂੰ 'ਸੰਗਤ ਸਾਹਿਬੀਏ' ਜਾਂ 'ਸੰਗਤ ਸਾਹਿਬ ਕੇ' ਵੀ ਆਖਿਆ ਜਾਂਦਾ ਹੈ। ਇਸ ਨੂੰ ਗੁਰੂ ਸਾਹਿਬ ਨੇ ਪੂਰਬ ਵੱਲ ਪ੍ਰਚਾਰ ਲਈ ਰਵਾਨਾ ਕੀਤਾ ਜਿਥੇ ਇਸ ਨੇ ਕਾਫ਼ੀ ਪ੍ਰਚਾਰਕ ਸੈਂਟਰ ਕਾਇਮ ਕੀਤੇ। ਇਸ ਦਾ ਦੇਹਾਂਤ 1706 ਸੀ.ਈ. ਨੂੰ ਹੋਇਆ।

ਇਸ ਬਖ਼ਸ਼ਿਸ਼ ਨਾਲ ਸੰਬੰਧਤ ਕਈ ਉਦਾਸੀ ਸਾਧੂ ਪ੍ਰਸਿੱਧ ਹੋਏ, ਜਿਨ੍ਹਾਂ ਵਿਚ ਚਰਨ ਦਾਸ, ਬ੍ਰਿੰਦਾਬਨ, ਖਾਨੇਸ਼ਾਹ ਦਾਸ, ਚੂਖਾ ਦਾਸ ਆਦਿ ਸਾਧੂ ਵਰਣਨਯੋਗ ਹਨ, ਜਿਨ੍ਹਾਂ ਪ੍ਰਚਾਰ ਦੀ ਸੇਵਾ ਕੀਤੀ।

**ਭਗਤ ਭਗਵਾਨੀਏ ਬਖ਼ਸ਼ਿਸ਼ :**

ਭਗਤ ਭਗਵਾਨ ਜਿਸ ਦਾ ਅਸਲੀ ਨਾਂ ਭਗਵਾਨ ਗਿਰ ਸੀ ਤੇ ਜੋ ਬੋਧ-ਗਯਾ (ਬਿਹਾਰ) ਦਾ ਬ੍ਰਾਹਮਣ ਸਾਧੂ ਸੀ। ਉਸ ਨੇ ਗੁਰੂ ਨਾਨਕ ਸਾਹਿਬ ਦੇ ਘਰ ਦੀ ਵਡਿਆਈ ਪਹਿਲਾਂ ਹੀ ਸੁਣੀ ਹੋਈ ਸੀ। ਇਕ ਵੇਰ ਕੀਰਤਪੁਰ ਸਾਹਿਬ, ਗੁਰੂ ਨਾਨਕ ਸਾਹਿਬ ਦੀ ਗੁਰਗੱਦੀ ਤੇ ਬੈਠੇ ਗੁਰੂ ਹਰਿ ਰਾਇ ਸਾਹਿਬ ਨੂੰ ਮਿਲਣ ਆਇਆ। ਗੁਰੂ ਸਾਹਿਬ ਦੇ ਦਰਸ਼ਨ-ਦੀਦਾਰ ਕਰਕੇ ਆਪਣੇ ਸਾਥੀਆਂ ਸਮੇਤ ਸਿੱਖ ਧਰਮ ਵਿਚ ਸ਼ਾਮਲ ਹੋ ਗਿਆ। ਇਹ ਪ੍ਰਚਾਰ ਹਮੇਸ਼ਾ ਘੁੰਮ-ਫਿਰ ਕੇ ਕਰਦੇ ਸਨ ਅਤੇ ਇਸ ਬਖ਼ਸ਼ਿਸ਼ ਨਾਲ ਜੁੜੇ ਸਾਧੂਆਂ ਦੀ ਗਿਣਤੀ 360 (ਇਕ ਸੋਮੇ ਅਨੁਸਾਰ) ਦੱਸੀ ਜਾਂਦੀ ਹੈ।

ਗੁਰੂ ਸਾਹਿਬ ਨੇ ਭਗਤ ਭਗਵਾਨ ਨੂੰ ਬਿਹਾਰ, ਬੰਗਾਲ ਅਤੇ ਆਸਾਮ ਦਾ ਪ੍ਰਚਾਰਕ ਥਾਪਿਆ। ਇਸ ਨੇ ਬੜੀ ਤਨਦੇਹੀ ਨਾਲ ਸਿੱਖੀ ਦਾ ਪ੍ਰਚਾਰ ਦੂਰ-ਦੁਰਾਡੇ ਬਿਖੜੇ ਇਲਾਕਿਆਂ, ਪੂਰਬੀ ਖ਼ਿੱਤਿਆਂ ਵਿਚ ਕੀਤਾ ਅਤੇ ਪ੍ਰਚਾਰ ਸੈਂਟਰ ਸਥਾਪਤ ਕੀਤੇ। ਉਸ ਦੇ ਪੈਰੋਕਾਰਾਂ ਨੂੰ 'ਭਗਤ ਭਗਵਾਨੀਏ' ਆਖਿਆ ਜਾਂਦਾ ਹੈ। ਟਿੱਕਾ ਰਾਮ ਇਸ ਬਖ਼ਸ਼ਿਸ਼ ਦਾ ਇਕ ਉੱਘਾ ਉਦਾਸੀ ਹੋਇਆ ਹੈ। ਉੱਤਰੀ ਹਿੰਦੁਸਤਾਨ,

ਬਿਹਾਰ ਤੋਂ ਲੈ ਕੇ ਸਿੰਧ ਤਕ ਇਨ੍ਹਾਂ ਦੇ ਪ੍ਰਚਾਰ ਕੇਂਦਰ ਬਣੇ। ਭਗਤ ਭਗਵਾਨ ਗੁਰੂ ਹਰਿ ਰਾਇ ਸਾਹਿਬ ਦਾ ਸਮਕਾਲੀ ਸੀ ਪਰ ਇਸ ਦੀ ਮੁੱਢਲੀ ਜ਼ਿੰਦਗੀ ਬਾਰੇ ਬਹੁਤੀ ਖੋਜ ਸਾਹਮਣੇ ਨਹੀਂ ਆਈ।

ਸਮਾਂ ਗੁਜ਼ਰਨ ਬਾਅਦ ਇਹ ਉਦਾਸੀ ਸਾਧੂ ਗੁਰਮਤਿ ਤੋਂ ਦੂਰ ਹੁੰਦੇ ਗਏ ਅਤੇ ਹੁਣ ਆਪਣੇ ਆਪ ਨੂੰ ਸਿੱਖ ਧਰਮ ਤੋਂ ਬਿਲਕੁਲ ਵੱਖਰੀ ਸੰਪਰਦਾ ਸਮਝ ਰਹੇ ਹਨ। ਅੱਜ ਪੰਥ ਦੇ ਇਸ ਹਿੱਸੇ ਨੂੰ ਸ਼ਾਨਦਾਰ ਤਵਾਰੀਖ਼ ਦੀ ਸੂਝ ਕਰਵਾ ਕੇ ਮੁੜ ਪੰਥ ਸਫ਼ਾਂ ਵਿਚ ਸ਼ਾਮਲ ਕਰਨ ਦੀ ਤੁਰੰਤ ਲੋੜ ਹੈ।

## ਸਮੇਂ ਦੀਆਂ ਚੋਣਵੀਆਂ ਸਾਖੀਆਂ

ਗੁਰੂ ਹਰਿ ਰਾਇ ਸਾਹਿਬ ਦੇ ਜੀਵਨ ਵਿਚੋਂ ਅਨੇਕਾਂ ਸਾਖੀਆਂ ਹਨ ਜਿਨ੍ਹਾਂ ਵਿਚੋਂ ਸਿੱਖ ਧਰਮ ਦੀ ਤਾਲੀਮ ਦੇ ਦੀਦਾਰ ਹੁੰਦੇ ਹਨ। ਭਾਵੇਂ ਗੁਰੂ ਸਾਹਿਬ ਦੀ ਕੋਈ 'ਬਾਣੀ' ਨਹੀਂ ਮਿਲਦੀ ਪਰ ਉਨ੍ਹਾਂ ਦੀ ਜ਼ਿੰਦਗੀ ਵਿਚੋਂ ਅਨੇਕਾਂ ਹੀ ਸਾਖੀਆਂ ਤਵਾਰੀਖ਼ ਵਿਚ ਆਉਂਦੀਆਂ ਹਨ। ਪਰ ਇਥੇ ਅਸੀਂ ਕੁਝ ਚੋਣਵੀਆਂ ਸਾਖੀਆਂ ਦਾ ਹੀ ਜ਼ਿਕਰ ਕਰਾਂਗੇ।

**ਫੁੱਲਾਂ-ਬੂਟਿਆਂ ਪ੍ਰਤੀ ਪਿਆਰ :**

ਗੁਰੂ ਹਰਿ ਰਾਇ ਸਾਹਿਬ ਨੂੰ ਫੁੱਲਾਂ-ਬੂਟਿਆਂ ਨਾਲ ਪਿਆਰ ਗੂੜ੍ਹਾ ਤੇ ਤੀਬਰ ਸੀ। ਇਕ ਵਾਰ ਗੁਰੂ ਸਾਹਿਬ ਕਰਤਾਰਪੁਰ (ਜਲੰਧਰ) ਵਿਚ ਆਪਣੇ ਬਾਗ਼ ਵਿਚ ਟਹਿਲ ਰਹੇ ਸਨ ਕਿ ਆਪ ਦੇ ਖੁੱਲ੍ਹੇ ਚੋਲੇ ਨਾਲ ਲੱਗ ਕੇ ਕੁਝ ਫੁੱਲ ਹੇਠਾਂ ਡਿੱਗ ਪਏ। ਖ਼ੂਬਸੂਰਤ ਫੁੱਲਾਂ ਦਾ ਹੇਠਾਂ ਡਿੱਗਣਾ, ਗੁਰੂ ਸਾਹਿਬ ਲਈ ਅਸਹਿ ਹੋ ਗਿਆ। ਯਾਦ ਰਹੇ ਗੁਰੂ ਸਾਹਿਬ ਇਕੋਤਰ ਸੌ ਕਲੀ ਵਾਲਾ ਜਾਮਾ ਪਹਿਨਦੇ ਹੁੰਦੇ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਜਦੋਂ ਦੇਖਿਆ ਤਾਂ ਹਦਾਇਤ ਕੀਤੀ : "ਭਾਈ ਏਡਾ ਵੱਡਾ ਜਾਮਾ ਪਹਿਨੀਏ ਤਾਂ ਸਮੇਟ ਕੇ ਤੁਰੀਏ।" ਉਸ ਦਿਨ ਤੋਂ ਹਮੇਸ਼ਾਂ ਸਦਾ ਤੁਰਨ ਲੱਗਿਆ ਜਾਮਾ ਲਪੇਟ ਕੇ ਤੁਰਦੇ ਰਹੇ। ਇਹ ਵਿਦਮਾਨ ਨਸੀਹਤ ਗੁਰੂ ਸਾਹਿਬ ਦੀ ਜ਼ਿੰਦਗੀ ਦਾ ਅਨਿੱਖੜਵਾਂ ਅੰਗ ਹੋ ਕੇ ਨਿੱਬੜੀ।

**ਦਵਾਈਖ਼ਾਨੇ ਦੀ ਸ਼ੁਰੂਆਤ :**

ਗੁਰੂ ਹਰਿ ਰਾਇ ਸਾਹਿਬ ਨੇ ਇਕ ਵੱਡਾ ਦਵਾਈਖ਼ਾਨਾ ਵੀ ਸ਼ੁਰੂ ਕੀਤਾ ਸੀ। ਗ਼ਰੀਬ ਬੀਮਾਰਾਂ ਆਦਿ ਨੂੰ ਦਵਾਈ ਦੇ ਕੇ ਅਨੇਕਾਂ ਰੋਗਾਂ ਦਾ ਇਲਾਜ ਕਰਦੇ ਸਨ। ਗੁਰੂ ਸਾਹਿਬ ਨੇ ਇਸ ਤਰ੍ਹਾਂ ਤੰਦਰੁਸਤੀ ਤੇ ਅਰੋਗਤਾ ਕਰਨ ਦੇ ਲੋਕ-ਭਲਾਈ ਦੇ ਕਾਰਜਾਂ ਦਾ ਵਿਸ਼ੇਸ਼ ਪ੍ਰਬੰਧ ਕੀਤਾ। ਗੁਰੂ ਸਾਹਿਬ ਆਪਵੀ ਕਈ ਜੜ੍ਹੀ-ਬੂਟੀਆਂ ਆਪਣੇ ਬਾਗ਼ ਵਿਚ ਉਗਾਉਂਦੇ ਸਨ ਅਤੇ ਕੀਮਤੀ ਤੇ ਦੁਰਲੱਭ ਦਵਾਈਆਂ ਦੂਰੋਂ ਲਿਆ ਕੇ ਆਪਣੇ ਦਵਾਈਖ਼ਾਨੇ ਵਿਚ ਰੱਖਦੇ ਸਨ।

ਇਕ ਵਾਰ ਬਾਦਸ਼ਾਹ ਸ਼ਾਹਜਹਾਨ ਦੇ ਪੁੱਤਰ ਦਾਰਾ ਸ਼ਿਕੋਹ ਸਖ਼ਤ ਬੀਮਾਰੀ ਲਈ ਪ੍ਰਸਿੱਧ ਹਕੀਮਾਂ ਵੱਲੋਂ ਸੁਝਾਈ ਗਈ ਇਕ ਖ਼ਾਸ ਵਜ਼ਨ ਦੀ ਹਰੜ ਤੇ ਲੌਂਗ ਮੁਹੱਈਆ ਕਰਵਾਏ ਅਤੇ ਜ਼ਿਆਦਾ ਅਸਰ ਲਈ ਇਕ ਗੁਣਕਾਰੀ ਚੀਜ਼ 'ਜਗਮੋਤੀ' ਵੀ ਦਿੱਤਾ। ਦਾਰਾ ਸ਼ਿਕੋਹ ਕੁਝ ਦਿਨਾਂ ਵਿਚ ਹੀ ਰੋਗ-ਮੁਕਤ ਹੋਇਆ ਅਤੇ ਗੁਰੂ ਸਾਹਿਬ ਦਾ ਸ਼ੁਕਰੀਆ ਅਦਾ ਕਰਨ ਲਈ ਗੁਰੂ ਘਰ ਆਇਆ ਅਤੇ ਦਰਸ਼ਨ-

ਦੀਦਾਰ ਕਰਕੇ ਗਦ-ਗਦ ਹੋਇਆ। ਇਸ ਦਵਾਈਖ਼ਾਨੇ ਦੀ ਮਕਬੂਲੀਅਤ ਦੂਰ-ਦੂਰ ਤਕ ਫੈਲੀ ਹੋਈ ਸੀ।

**ਚਿੜੀਆਘਰ :**

ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਦਾਦਾ-ਗੁਰੂ ਹਰਿਗੋਬਿੰਦ ਸਾਹਿਬ ਦੀਆਂ ਪੈੜਾਂ ਤੇ ਤੁਰਦਿਆਂ ਸ਼ਿਕਾਰ ਕਰਨ ਦਾ ਅਭਿਆਸ ਵੀ ਜਾਰੀ ਰਖਿਆ ਪਰ ਗੁਰੂ ਸਾਹਿਬ ਦੀ ਪਹੁੰਚ ਵਿਸਮਾਦੀ ਰੂਪ ਵਿਚ ਸਰਸ਼ਾਰ ਹੋਈ। ਗੁਰੂ ਹਰਿ ਰਾਇ ਸਾਹਿਬ ਹਮੇਸ਼ਾਂ ਆਪਣੇ ਨਾਲ 2200 ਘੋੜਸਵਾਰ ਫ਼ੌਜ ਰੱਖਦੇ ਸਨ ਤਾਂ ਜੋ ਲੋੜ ਤੇ ਸਮੇਂ ਮੁਤਾਬਿਕ ਉਸ ਨੂੰ ਵਰਤਿਆ ਜਾ ਸਕੇ। ਗੁਰੂ ਸਾਹਿਬ ਹਰ ਸਮੇਂ ਖ਼ੂਨ-ਖ਼ਰਾਬੇ ਤੋਂ ਗੁਰੇਜ਼ ਹੀ ਕਰਦੇ ਰਹੇ।

ਗੁਰੂ ਹਰਿ ਰਾਇ ਸਾਹਿਬ ਜਦੋਂ ਸਿੰਘਾਂ ਸਮੇਤ ਸ਼ਿਕਾਰ ਦੀ ਮੁਹਿੰਮ ਤੇ ਜਾਂਦੇ ਤਾਂ ਸ਼ਿਕਾਰ ਦੌਰਾਨ ਕਈ ਪੰਛੀ ਅਤੇ ਜਾਨਵਰ ਜ਼ਿੰਦਾ ਫੜ ਕੇ ਲੈ ਆਉਂਦੇ ਅਤੇ ਆਪਣੇ ਬਾਗ਼ ਵਿਚ ਬਣਾਏ ਚਿੜੀਆਘਰ ਵਿਚ ਰੱਖਦੇ। ਹਰ ਰੋਜ਼ ਇਨ੍ਹਾਂ ਪੰਛੀਆਂ ਤੇ ਜਾਨਵਰਾਂ ਨੂੰ ਘਾਹ, ਦਾਣਾ ਤੇ ਚੋਗਾ ਆਦਿ ਪਾਉਂਦੇ। ਇਸ ਤਰ੍ਹਾਂ ਮੁਹੱਬਤ ਤੇ ਖ਼ਿਆਲ ਨਾਲ ਉਨ੍ਹਾਂ ਦੀ ਰੱਖਿਆ-ਸੁਰੱਖਿਆ ਦਾ ਪ੍ਰਬੰਧ ਕਰਦੇ। ਗੁਰੂ ਸਾਹਿਬ ਦਾ ਇਹ ਅਜਬ ਸ਼ੌਕ ਸੀ।

**ਮਾਲਵੇ ਦੀ ਇਕ ਗ਼ਰੀਬ ਮਾਈ :**

ਇਕ ਵਾਰ ਮਾਲਵੇ ਦੀ ਇਕ ਗ਼ਰੀਬ ਮਾਈ ਆਪਣੇ ਇਲਾਕੇ ਦੀ ਸੰਗਤ ਨਾਲ ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨਾਂ ਲਈ ਆਈ। ਇਸ ਮਾਈ ਨੇ ਗੁਰੂ ਸਾਹਿਬ ਵਾਸਤੇ ਕੁਝ ਰੋਟੀਆਂ ਪਕਾ ਕੇ ਅਤੇ ਇਕ ਖੱਦਰ ਦੀ ਚਾਦਰ ਲਿਆਈ। ਗੁਰੂ ਕੇ ਦਰਬਾਰ ਦੀ ਮਹਿਮਾ ਵੇਖ ਕੇ ਆਪਣੀਆਂ ਰੋਟੀਆਂ ਤੇ ਭੇਟਾ ਦੇਣ ਤੋਂ ਝੱਕ ਗਈ। ਗੁਰੂ ਸਾਹਿਬ ਤੋਂ ਦੂਰ ਖੜ੍ਹੀ ਸੋਚਦੀ ਰਹੀ ਕਿ ਗੁਰੂ ਸਾਹਿਬ ਮੇਰੀ ਰੋਟੀ ਤੇ ਚਾਦਰ ਕਬੂਲ ਕਰਨਗੇ ? ਗੁਰੂ ਹਰਿ ਰਾਇ ਸਾਹਿਬ ਲੌਢੇ ਵੇਲੇ ਸੈਰ ਕਰਨ ਉਚੇਚੇ ਉਸ ਪਾਸੇ ਵੱਲ ਗਏ ਜਿਥੇ ਮਾਈ ਖੜ੍ਹੀ ਸੀ। ਗੁਰੂ ਸਾਹਿਬ ਨੇ ਆਪ ਹੀ ਦੋਵੇਂ ਚੀਜ਼ਾਂ ਮੰਗੀਆਂ ਅਤੇ ਮਾਈ ਬਾਗ਼-ਬਾਗ਼ ਹੋ ਗਈ।

**ਗੁਰਬਾਣੀ ਲਈ ਸਤਿਕਾਰ :**

ਇਕ ਦਿਨ ਗੁਰੂ ਹਰਿ ਰਾਇ ਸਾਹਿਬ ਲੌਢੇ ਪਹਿਰ ਮੰਜੇ ਤੇ ਲੇਟੇ ਹੋਏ ਸਨ। ਇਕ ਜੱਥਾ ਦਰਸ਼ਨਾਂ ਲਈ ਸ਼ਬਦ-ਕੀਰਤਨ ਕਰਦਾ ਆ ਰਿਹਾ ਸੀ। ਜਦੋਂ ਗੁਰੂ ਸਾਹਿਬ ਨੂੰ ਸ਼ਬਦ ਦੀ ਆਵਾਜ਼ ਆਈ ਤਾਂ ਉਹ ਤੁਰੰਤ ਮੰਜੇ ਤੋਂ ਉਤਰ ਕੇ ਹੇਠਾਂ ਬੈਠ ਗਏ। ਜਿਸ ਕਰਕੇ ਗੋਡੇ ਨੂੰ ਭੀ ਸੱਟ ਲੱਗ ਗਈ। ਉਸ ਦਿਨ ਤੋਂ ਦਿਨੇ ਕਦੀ ਵੀ ਗੁਰੂ ਸਾਹਿਬ ਮੰਜੇ ਉੱਤੇ ਨਹੀਂ ਲੇਟੇ ਕਿਉਂਕਿ ਇਸ ਤਰ੍ਹਾਂ ਸ਼ਬਦ ਦੀ ਨਿਰਾਦਰੀ ਹੁੰਦੀ ਹੈ।

**ਰਾਜ ਦਾ ਵਰਦਾਨ ਦੇਣਾ :**

ਇਕ ਵਾਰ ਗੁਰੂ ਸਾਹਿਬ ਪਿੰਡ ਮਮੜ ਪੁੱਜੇ ਜਿੱਥੇ ਚੌਧਰੀ ਕਾਲਾ ਆਪਣੇ ਦੋ ਭਤੀਜਿਆਂ ਫੂਲ ਤੇ ਸੁੰਧਲੀ (ਯਤੀਮਾਂ) ਨੂੰ ਲੈ ਕੇ ਆਇਆ। ਗੁਰੂ ਸਾਹਿਬ ਨੇ ਇਨ੍ਹਾਂ ਯਤੀਮ ਬੱਚਿਆਂ ਨੂੰ ਵਰ ਦਿੱਤਾ ਕਿ ਇਨ੍ਹਾਂ ਦੀ ਸੰਤਾਨ ਰਾਜ ਕਰੇਗੀ। ਇਨ੍ਹਾਂ ਦੀ ਸੰਤਾਨ ਨੇ ਨਾਭਾ, ਪਟਿਆਲਾ ਤੇ ਜੀਂਦ ਵਿਚ ਰਾਜ ਕੀਤਾ।

# ਸਫ਼ਰ

ਗੁਰੂ ਹਰਿ ਰਾਇ ਸਾਹਿਬ ਨੇ ਸਿੱਖ ਧਰਮ ਦੇ ਪ੍ਰਚਾਰ ਤੇ ਪਾਸਾਰ ਲਈ ਦੂਰ-ਦੁਰਾਡੇ ਅਤੇ ਬਿੱਖੜੇ ਇਲਾਕਿਆਂ ਵਿਚ ਸਫ਼ਰ ਕੀਤੇ। ਗੁਰੂ ਸਾਹਿਬ ਨੇ ਪਹਿਲਾਂ ਕੀਰਤਪੁਰ ਸਾਹਿਬ ਦੇ ਆਸ-ਪਾਸ ਦੇ ਪਿੰਡਾਂ ਵਿਚ ਪ੍ਰਚਾਰ ਕੀਤਾ ਅਤੇ ਬਾਅਦ ਵਿਚ ਦੁਆਬਾ, ਮਾਲਵਾ, ਮਾਝਾ, ਕੁਰੂਕਸ਼ੇਤਰ, ਕਸ਼ਮੀਰ ਅਤੇ ਜੰਮੂ ਆਦਿ ਇਲਾਕਿਆਂ ਵਿਚ ਸਰਗਰਮੀ ਨਾਲ ਪ੍ਰਚਾਰਕ ਦੌਰੇ ਕੀਤੇ।

ਇਹ ਸਫ਼ਰ ਸਿੱਖ ਧਰਮ ਦੇ ਪ੍ਰਚਾਰ ਲਈ 1654 ਤੋਂ ਲੈ ਕੇ 1660 ਸੀ.ਈ. ਤਕ, ਗੁਰੂ ਸਾਹਿਬ ਨੇ ਕੀਤੇ। ਸਿੱਖ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਸਾਹਿਬ ਨੇ ਸਿੱਖ ਪੰਥ ਨੂੰ ਜਥੇਬੰਦਕ ਤੌਰ ਤੇ ਮਜ਼ਬੂਤ ਕਰਨ ਲਈ 360 ਹਿੱਸਿਆਂ ਵਿਚ ਵੰਡ ਕੇ, ਹਰ ਹਿੱਸੇ ਨੂੰ ਇਕ ਮੁਖੀ ਸਿੱਖ ਦੀ ਨਿਗਰਾਨੀ ਹੇਠ ਕੀਤਾ। ਇਸ ਦਸਵੰਧ ਨਾਲ ਜਥੇਬੰਦਕ ਢਾਂਚਾ ਹੋਰ ਵੀ ਠੀਕ ਹੋ ਗਿਆ ਅਤੇ ਗੁਰੂ ਸਾਹਿਬ ਨਾਲ ਸਿੱਖਾਂ ਦਾ ਰਾਬਤਾ ਵੀ ਵਧੀਆ ਰਿਹਾ। ਗੁਰੂ ਸਾਹਿਬ ਦੇ ਪ੍ਰਚਾਰਕ ਦੌਰੇ ਜਿਥੇ ਚੜ੍ਹਦੇ ਅਤੇ ਲਹਿੰਦੇ ਪੰਜਾਬ ਵੱਲ ਸਨ ਉਥੇ ਜੰਮੂ-ਕਸ਼ਮੀਰ ਵੱਲ ਵੀ ਸਨ।

ਪ੍ਰੋਫ਼ੈਸਰ ਸਾਹਿਬ ਸਿੰਘ ਅਨੁਸਾਰ ਗੁਰੂ ਹਰਿ ਰਾਇ ਸਾਹਿਬ ਨੇ 1654 ਤੋਂ 1658 ਤਕ ਦੁਆਬੇ, ਮਾਲਵੇ ਅਤੇ ਮਾਝੇ ਦੇ ਇਲਾਕੇ ਵਿਚ ਚਾਰ ਸਾਲਾਂ ਦਾ ਚੱਕਰ ਲਾਇਆ। ਕੀਰਤਪੁਰ ਸਾਹਿਬ ਤੋਂ ਚੱਲ ਕੇ ਵੱਡੀ ਬਹਿਲੀ, ਹਰੀਆਂ ਵੇਲਾਂ, ਭੁੰਗਰਾਨੀ, ਬੰਬੇਲੀ ਆਦਿਕਾ ਪਿੰਡਾਂ ਵਿਚ ਠਹਿਰਦੇ ਹੋਏ ਗੁਰੂ ਸਾਹਿਬ ਕਰਤਾਰਪੁਰ ਸ਼ਹਿਰ ਤੋਂ ਬਾਹਰ ਵੀ ਗਏ। ਇਥੇ ਗੁਰੂ ਸਾਹਿਬ ਪੰਦਰਾਂ ਕੁ ਦਿਨ ਰਹਿ ਕੇ ਅੰਮ੍ਰਿਤਸਰ ਗਏ ਜਿਥੇ ਛੇ ਮਹੀਨੇ ਠਹਿਰੇ। ਇਸ ਤੋਂ ਬਾਅਦ ਗੁਰੂ ਸਾਹਿਬ ਕਰਤਾਰਪੁਰ ਚਲੇ ਗਏ ਜਿਥੇ ਦਸ ਕੁ ਮਹੀਨੇ ਨਿਵਾਸ ਰਖਿਆ। ਇਥੇ ਹੀ ਮਾਲਵੇ ਦੇ ਪ੍ਰਸਿੱਧ ਪ੍ਰਚਾਰਕ ਭਾਈ ਭਗਤੂ ਜੀ ਨੇ ਗੁਰੂ ਸਾਹਿਬ ਦੇ ਦਰਸ਼ਨ-ਦੀਦਾਰ ਕੀਤੇ ਅਤੇ ਗੁਰਪੁਰੀ ਸਿਧਾਰ ਗਿਆ। ਗੁਰੂ ਸਾਹਿਬ ਨੇ ਭਾਈ ਭਗਤੂ ਦੀ ਥਾਂ ਉਸ ਦੇ ਛੋਟੇ ਭਾਈ ਜੀਉਣੇ ਨੂੰ ਮਾਲਵੇ ਦਾ ਮਸੰਦ ਮੁਕੱਰਰ ਕਰ ਦਿੱਤਾ। ਕਰਤਾਰਪੁਰ ਤੋਂ ਚੱਲ ਕੇ ਗੁਰੂ ਸਾਹਿਬ ਨੂਰਮਹਿਲ, ਡਰੋਲੀ, ਭਾਈ ਰੂਪਾ, ਕਾਂਗੜ ਆਦਿਕ ਨਗਰਾਂ ਤੋਂ ਹੁੰਦੇ ਹੋਏ ਪਿੰਡ ਮਹੇਰਾਜ ਪੁੱਜੇ। ਇਥੋਂ ਦੇ ਚੌਧਰੀ ਕਾਲੇ ਨੇ ਗੁਰੂ ਸਾਹਿਬ ਦੀ ਤਹਿ-ਦਿਲੋਂ ਸੇਵਾ ਕੀਤੀ। ਇਥੇ ਗੁਰੂ ਸਾਹਿਬ ਕਈ ਦਿਨ ਠਹਿਰੇ। ਇਕ ਦਿਨ ਚੌਧਰੀ ਕਾਲਾ ਆਪਣੇ ਦੋ ਭਤੀਜਿਆਂ ਫੂਲ ਤੇ ਸੁੰਧਲੀ ਨੂੰ ਗੁਰੂ ਸਾਹਿਬ ਕੋਲ ਲੈ ਕੇ ਆਇਆ। ਬੱਚਿਆਂ ਦੇ ਮਾਪੇ ਮਰ ਚੁੱਕੇ ਸਨ ਅਤੇ ਚੌਧਰੀ ਕਾਲਾ ਹੀ ਇਨ੍ਹਾਂ ਦੀ ਪਾਲਣਾ ਕਰਦਾ ਸੀ। ਬੱਚਿਆਂ ਨੇ ਗੁਰੂ ਸਾਹਿਬ ਅੱਗੇ ਸੀਸ ਨਿਵਾਏ ਅਤੇ ਢਿੱਡਾਂ ਉੱਤੇ ਹੱਥ ਮਾਰਨਾ ਸ਼ੁਰੂ ਕਰ ਦਿੱਤਾ। ਗੁਰੂ ਹਰਿ ਰਾਇ

ਸਾਹਿਬ ਇਹ ਵੇਖ ਕੇ ਹੱਸ ਪਏ। ਗੁਰੂ ਸਾਹਿਬ ਨੇ ਕਾਲੇ ਨੂੰ ਕਾਰਨ ਪੁੱਛਿਆ ਤਾਂ ਉਸ ਨੇ ਆਖਿਆ, ਸਤਿਗੁਰੂ ਇਹ ਕੁਝ ਖਾਣ ਨੂੰ ਮੰਗਦੇ ਹਨ। ਗੁਰੂ ਹਰਿ ਰਾਇ ਸਾਹਿਬ ਨੇ ਬਚਨ ਕੀਤਾ ਕਿ ਇਨ੍ਹਾਂ ਦੀ ਸੰਤਾਨ ਤਾਂ ਸਤਲੁਜ ਤੇ ਜਮਨਾ ਦੇ ਵਿਚਕਾਰ ਰਾਜ ਕਰੇਗੀ। ਅਗਲੇ ਦਿਨ ਚੌਧਰੀ ਕਾਲਾ ਆਪਣੇ ਬੱਚਿਆਂ ਨੂੰ ਭੀ ਸਿਖਾ-ਪੜ੍ਹਾ ਕੇ, ਆਪਣੀ ਧਰਮਪਤਨੀ ਦੇ ਕਹਿਣ ਤੇ ਗੁਰੂ ਸਾਹਿਬ ਦੇ ਦਰਬਾਰ ਵਿਚ ਲੈ ਆਇਆ। ਗੁਰੂ ਸਾਹਿਬ ਨੇ ਬਚਨ ਕੀਤਾ ਕਿ ਇਨ੍ਹਾਂ ਦੀ ਸੰਤਾਨ ਭੀ ਸਭ ਮਾਫ਼ੀਦਾਰ ਹੋਵੇਗੀ।

ਗੁਰੂ ਹਰਿ ਰਾਇ ਸਾਹਿਬ ਮਹੇਰਾਜ ਤਸੋਂ ਬਿੰਜੂ ਕੇ, ਜੰਡਾਂ ਵਾਲੇ ਆਦਿ ਪਿੰਡਾਂ ਤੋਂ ਹੁੰਦੇ ਹੋਏ ਕੀਰਤਪੁਰ ਸਾਹਿਬ ਵਿਚ ਤਿੰਨ ਕੁ ਮਹੀਨੇ ਠਹਿਰੇ ਸਨ। ਪ੍ਰੋ: ਸਾਹਿਬ ਸਿੰਘ ਅਨੁਸਾਰ ਗੁਰੂ ਹਰਿ ਰਾਇ ਸਾਹਿਬ ਕਰਤਾਰਪੁਰ ਪੰਜ ਕੁ ਮਹੀਨੇ ਰਹਿ ਕੇ ਫਿਰ ਮਾਝੇ ਵਿਚ ਗਏ ਅਤੇ ਕੁਝ ਦਿਨ ਗੋਇੰਦਵਾਲ ਸਾਹਿਬ ਠਹਿਰੇ ਅਤੇ ਫਿਰ ਵਾਪਸ ਕਰਤਾਰਪੁਰ ਤੋਂ ਹੁੰਦੇ ਹੋਏ ਸਤੁਲਜ ਪਾਰ ਕਰਕੇ ਕੀਰਤਪੁਰ ਸਾਹਿਬ ਚਲੇ ਗਏ। ਇਹ ਸਾਰਾ ਚੱਕਰ ਚਾਰ ਕੁ ਸਾਲਾਂ ਦਾ ਸੀ।

ਗੁਰੂ ਹਰਿ ਰਾਇ ਸਾਹਿਬ ਚੜ੍ਹਦੇ ਪੰਜਾਬ ਦੇ ਜਿਨ੍ਹਾਂ ਪਿੰਡਾਂ ਵਿਚ ਧਰਮ-ਪ੍ਰਚਾਰ ਲਈ ਗਏ, ਉਹ ਇਸ ਪ੍ਰਕਾਰ ਹਨ : ਕੀਰਤਪੁਰ ਸਾਹਿਬ, ਬਸੀ, ਬਰੋਟਾ ਸਾਹਿਬ, ਕੋਟਲਾ ਨਿਹੰਗ ਖ਼ਾਨ, ਚਰਨੌਲੀ, ਚੰਦਪੁਰ, ਦੌਲੇਵਾਲ, ਫਤਹਿਪੁਰ ਸਿੰਘਾਂ, ਬੁੰਗਾ, ਰੋਪੜ, ਡਗਰੂ, ਹਦੀਆਬਾਦ, ਸਿੱਧਵਾਂ, ਅਮਰਗੜ੍ਹ, ਭੋਖੜੀ (ਹਰਿ ਰਾਇ ਪੁਰ), ਫ਼ਰਾਲਾ, ਜਸਪਾਲ ਭਾਈਕੇ, ਲੰਬੇ, ਗੋਇੰਦਵਾਲ ਸਾਹਿਬ, ਗੁਰਪਲਾਹ ਸਾਹਿਬ, ਹਕੀਮਪੁਰ, ਕਰਤਾਰਪੁਰ, ਦੁਸਾਂਝ ਖੁਰਦ, ਬਾਠ, ਨੂਰਮਹਿਲ, ਪੁਆਧੜਾ, ਘੁੜਾਣ, ਚੌਤੇਜੀ, ਝੰਡਾ ਸਾਹਿਬ, ਪਲਾਹੀ, ਫਗਵਾੜਾ, ਬੈਮਲੀ, ਲਹਿਲੀ ਕਲਾਂ, ਬਜਰੁੜ, ਭੁੰਗਰਾਨੀ, ਪਹੋਆ, ਫਤਹਿ ਪੁਰ, ਡਰੋਲੀ, ਭਾਈ ਰੂਪਾ, ਕਾਂਗੜ, ਮਹੇਰਾਜ, ਵੱਡੀ ਬਹਿਲੀ, ਬਿੰਝੇ-ਕੇ, ਅੰਮ੍ਰਿਤਸਰ, ਜੰਡਾਂਵਾਲੇ, ਪਠਾਨਕੋਟ ਆਦਿ-ਆਦਿ।

ਗੁਰੂ ਹਰਿ ਰਾਇ ਸਾਹਿਬ ਨੇ ਲਹਿੰਦੇ ਪੰਜਾਬ ਵੱਲ ਧਰਮ ਪ੍ਰਚਾਰ ਦੇ ਸਫ਼ਰ 1659 ਤੋਂ 1660 ਸੀ.ਈ. ਤਕ ਕੀਤੇ। ਗੁਰੂ ਸਾਹਿਬ ਜਲਾਲਪੁਰ ਜੱਟਾ ਪਿੰਡ ਵਿਚ ਜੁਲਾਈ ਤੋਂ ਅਕਤੂਬਰ 1659 ਤਕ ਰਹੇ। ਗੁਰੂ ਸਾਹਿਬ ਇੱਥੇ ਨਿੱਤ ਦੀਵਾਨ ਸਜਾਉਂਦੇ ਅਤੇ ਸੰਗਤਾਂ ਨੂੰ ਗੁਰਬਾਣੀ ਨਾਲ ਪ੍ਰਪੱਕ ਕਰਦੇ ਰਹੇ। ਗੁਰੂ ਸਾਹਿਬ ਜਲਾਲਪੁਰ ਜੱਟਾਂ ਵਿਚ ਭਾਈ ਸਬਲਾ ਮਸੰਦ ਕੋਲ ਰਹੇ। ਗੁਰੂ ਸਾਹਿਬ ਅਤੇ ਸਿੱਖਾਂ ਦੀ ਸੇਵਾ ਭਾਈ ਸਬਲਾ (ਮਸੰਦ), ਉਸ ਦੀ ਧਰਮਪਤਨੀ ਬੀਬੀ ਸੋਮਾ ਅਤੇ ਬੇਟੇ ਬਾਖ਼ਤਮੱਲ ਨੇ ਤਨ-ਮਨ ਨਾਲ ਕੀਤੀ। ਬਰਸਾਤਾਂ ਦੇ ਮੌਸਮ ਵਿਚ ਗੁਰੂ ਸਾਹਿਬ ਇਸੇ ਪਿੰਡ ਵਿਚ ਠਹਿਰੇ। ਜਲਾਲਪੁਰ ਜੱਟਾਂ ਪਿੰਡ ਤੋਂ ਹੀ ਭਾਈ ਪਦਮਾ ਚੌਹਾਨ ਆਪਣੇ ਪਿੰਡ ਦਬੁਰਜੀ (ਜ਼ਿਲਾ ਸਿਆਲਕੋਟ) ਲੈ ਗਿਆ। ਕੁਝ ਦਿਨ ਗੁਰੂ ਸਾਹਿਬ ਇਸ ਪਿੰਡ ਵਿਚ ਧਰਮ ਪ੍ਰਚਾਰ ਕਰਦੇ ਰਹੇ। ਇਥੋਂ ਹੀ ਭਾਈ ਕੀਰਤੀਆ ਗੁਰੂ ਸਾਹਿਬ ਨੂੰ ਆਪਣੇ ਘਰ ਗਲੋਟੀਆਂ ਖੁਰਦ (ਤਹਿਸੀਲ ਡਸਕਾ, ਜ਼ਿਲਾ ਸਿਆਲਕੋਟ) ਲੈ ਗਿਆ। ਇਥੇ ਗੁਰੂ

ਸਾਹਿਬ ਦਸੰਬਰ ਤੋਂ ਫ਼ਰਵਰੀ 1660 ਤਕ ਭਾਵ ਸਰਦੀਆਂ ਦਾ ਮੌਸਮ (ਸਿਆਲ) ਭਾਈ ਕੀਰਤੀਆ ਕੋਲ ਹੀ ਰਹੇ। ਗਲੋਟੀਆਂ ਖ਼ੁਰਦ ਵਿਚ ਰਹਿ ਕੇ ਗੁਰੂ ਸਾਹਿਬ, ਗੁਰੂ ਨਾਨਕ ਸਾਹਿਬ ਦੀ ਵਿਚਾਰ-ਧਾਰਾ ਦਾ ਪ੍ਰਚਾਰ ਕਰਦੇ ਰਹੇ ਅਤੇ ਕਈਆਂ ਨੂੰ ਸਿੱਖ ਧਰਮ ਵਿਚ ਸ਼ਾਮਲ ਕੀਤਾ। 28 ਮਾਰਚ ਤੋਂ ਲੈ ਕੇ ਅੱਧ ਅਪ੍ਰੈਲ 1660 ਵਿਚ ਗੁਰੂ ਸਾਹਿਬ ਸਿਆਲਕੋਟ ਸ਼ਹਿਰ ਵਿਚ ਰਹੇ। ਇਥੇ ਗੁਰੂ ਸਾਹਿਬ ਦੀ ਭਾਈ ਨੰਦ ਲਾਲ ਪੁਰੀ (ਦਾਦਾ ਵੀਰ ਹਕੀਕਤ ਰਾਏ ਸ਼ਹੀਦ) ਅਤੇ ਉਸ ਦੀ ਧਰਮਪਤਨੀ, ਦੋ ਬੱਚਿਆਂ ਭਾਈ ਭਾਗ ਮੱਲ ਤੇ ਬਾਗ ਮੱਲ ਨੇ ਤਹਿ-ਦਿਲੋਂ ਸੇਵਾ ਕੀਤੀ। ਗੁਰੂ ਸਾਹਿਬ ਨੇ ਨੰਦ ਲਾਲ ਪੁਰੀ ਨੂੰ ਸਿੱਖੀ ਦੀ ਦਾਤ ਬਖ਼ਸ਼ਣ ਸਮੇਂ ਕਿਹਾ ਸੀ ਕਿ ਕੇਸ ਨਹੀਂ ਕਤਲ ਕਰਨੇ, ਟੋਪੀ ਨਹੀਂ ਪਹਿਨਣੀ ਅਤੇ ਤੰਮਾਕੂ ਦੀ ਵਰਤੋਂ ਨਹੀਂ ਕਰਨੀ।

ਅੱਧ ਅਪ੍ਰੈਲ 1660 ਵਿਚ ਭਾਈ ਮੱਖਣ ਸ਼ਾਹ ਵਣਜਾਰਾ ਵੀ ਆਪਣੇ ਟਾਂਡੇ ਸਮੇਤ ਸਿਆਲਕੋਟ ਸ਼ਹਿਰ ਵਿਚ ਆਇਆ। ਉਸ ਨੇ ਗੁਰੂ ਸਾਹਿਬ ਨੂੰ ਸ੍ਰੀਨਗਰ (ਕਸ਼ਮੀਰ) ਦੀਆਂ ਸਿੱਖ ਸੰਗਤਾਂ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ। ਗੁਰੂ ਸਾਹਿਬ ਨੇ ਉਸ ਦੀ ਬੇਨਤੀ ਪਰਵਾਨ ਕੀਤੀ ਅਤੇ ਉਸ ਦੇ ਟਾਂਡੇ ਨਾਲ ਸ੍ਰੀਨਗਰ ਵੱਲ ਤੁਰ ਪਏ। ਗੁਰੂ ਹਰਿ ਰਾਇ ਸਾਹਿਬ ਦੀ ਕਸ਼ਮੀਰ ਯਾਤਰਾ ਦਾ ਜ਼ਿਕਰ ਭੱਟ ਵਹੀ ਤਲਾਉਂਢਾ, ਪਰਗਣਾ ਜੀਂਦ ਵਿਚ ਵੀ ਆਇਆ ਹੈ।

"ਗੁਰੂ ਹਰਿ ਰਾਇ ਜੀ ਮਹਿਲ ਸਤਮਾਂ ਬੇਟਾ ਬਾਬਾ ਗੁਰਦਿਤਾ ਜੀ ਕਾ, ਸੰਮਤ ਸਤਰਾਂ ਸੈ ਸਤਾਰਾਂ, ਕ੍ਰਿਸ਼ਨਾ ਪਖੇ ਜੇਠ ਮਾਸ ਕੀ ਪੰਚਮੀ ਕੇ ਦਿਹੁੰ ਸ੍ਰੀਨਗਰ ਆਏ। ਕਸ਼ਮੀਰ ਦੇਸ਼ ਮੇਂ, ਗੈਲੇ ਮੱਖਨ ਸ਼ਾਹ ਆਇਆ ਬੇਟਾ ਦਾਸੇ ਕਾ, ਪੋਤਾ ਬਿੰਨੇ ਕਾ, ਨਾਤੇ ਬਹੋੜੂ ਕੇ, ਬੰਸ ਸਾਉਨ ਕੀ, ਪੋਲੀਆ ਗੋਤਰ ਬਨਜਾਰਾ....।

ਗੈਲ ਮਖੂਚੰਦ ਆਇਆ, ਚੇਲਾ ਅਲਮਸਤ ਜੀ ਕਾ, ਪੋਤਾ ਗੁਰਦਿਤਾ ਜੀ ਕਾ, ਪੜਪੋਤਾ ਚਲਾ ਬਾਬਾ ਸ੍ਰੀ ਚੰਦ ਜੀ ਕਾ, ਨਾਦੀ ਬੰਸ ਗੁਰੂ ਨਾਨਕ ਜੀ ਕੀ, ਹੋਰ ਸਿੱਖ ਫਕੀਰ ਆਏ, ਮੱਖਨ ਸ਼ਾਹ ਕੇ ਟਾਂਡੇ ਮੇਂ ਚਾਰ ਮਾਸ ਕਸ਼ਮੀਰ ਦੇਸ ਰਹੇ।"

ਸ੍ਰੀਨਗਰ ਪੁੱਜ ਕੇ ਗੁਰੂ ਹਰਿ ਰਾਇ ਸਾਹਿਬ ਨੂੰ ਸਿੱਖ ਸੰਗਤਾਂ ਅਤੇ ਖ਼ਾਸਕਰ ਭਾਈ ਦਾਸਾ (ਪਿਤਾ ਮੱਖਣ ਸ਼ਾਹ), ਭਾਈ ਅੜੂਰਾਮ (ਪਿਤਾ ਭਾਈ ਕਿਰਪਾ ਰਾਮ), ਭਾਈ ਮਾਧੋ ਦਾਸ ਸੋਢੀ, ਭਾਈ ਸੇਵਾਦਾਸ ਅਤੇ ਭਾਈ ਰਾਮਗੜ੍ਹੀਆ ਨੇ ਤਹਿ-ਦਿਲੋਂ ਜੀ-ਆਇਆਂ ਆਖਿਆ। ਗੁਰੂ ਹਰਿ ਰਾਇ ਸਾਹਿਬ ਸ੍ਰੀਨਗਰ ਦੇ ਆਸ-ਪਾਸ ਦੇ ਇਲਾਕਿਆਂ ਵਿਚ ਗਏ ਅਤੇ ਫਿਰ ਮਟਨ ਸਾਹਿਬ ਗਏ ਜਿਥੇ ਗੁਰੂ ਨਾਨਕ ਸਾਹਿਬ ਨੇ ਪਹਿਲਾਂ ਆਪਣੇ ਮੁਬਾਰਕ ਕਦਮ ਪਾਏ ਸਨ। ਗੁਰੂ ਸਾਹਿਬ ਕਸ਼ਮੀਰ ਵਿਚ ਪੂਰੇ ਚਾਰ ਮਹੀਨੇ ਠਹਿਰੇ ਸਨ। ਯਾਦ ਰਹੇ ਕਿ ਗੁਰੂ ਸਾਹਿਬ ਕਸ਼ਮੀਰ 20 ਅਪ੍ਰੈਲ 1660 ਨੂੰ ਪੁੱਜੇ ਸਨ।

ਕਸ਼ਮੀਰ ਵਿਚ ਗੁਰੂ ਸਾਹਿਬ ਨੇ ਕਾਫ਼ੀ ਧਰਮ-ਪ੍ਰਚਾਰ ਕੀਤਾ। ਸ੍ਰੀਨਗਰ ਵਿਚ ਕਾਫ਼ੀ ਸਮਾਂ ਗੁਰੂ ਸਾਹਿਬ ਹਰੀ ਪਰਬਤ ਦੇ ਕੋਲ ਇਕ ਨੀਵੀਂ ਜਾਤ ਦੇ ਬ੍ਰਾਹਮਣ ਦੇ

ਘਰ ਠਹਿਰੇ। ਇਥੇ ਪਾਸ ਹੀ ਭਾਈ ਸੇਵਾ ਦਾਸ, ਭਾਈ ਮਾਧੋ ਸੋਢੀ, ਭਾਈ ਰਾਮਗੜ੍ਹੀਆਂ ਆਦਿ ਗੁਰਸਿੱਖ ਨਿਵਾਸ ਰੱਖਦੇ ਸਨ। ਹਰੀ ਪਰਬਤ ਦੇ ਕੋਲ ਹੀ ਜਿਥੇ ਗੁਰੂ ਸਾਹਿਬ ਠਹਿਰੇ ਸਨ, ਉਥੇ ਬਾਅਦ ਵਿਚ 'ਚਾਏ ਗੁਰੂ ਹਰਿ ਰਾਇ ਗੁਰਦੁਆਰਾ' ਉਸਾਰਿਆ ਗਿਆ ਸੀ। ਇਸ ਥਾਂ ਨੂੰ ਪਹਿਲਾਂ 'ਸਤਿਗੁਰੂ ਦੇਵੀ ਅੰਙਣ, ਹੱਕ ਬਾਜ਼ਾਰ' ਆਖਿਆ ਜਾਂਦਾ ਸੀ। ਇਸ ਗੁਰਦੁਆਰੇ ਦੀ ਹੋਰ ਤਫ਼ਸੀਲ ਫ਼ਾਰਸੀ ਦੀ ਹੱਥ-ਲਿੱਖਤ 'ਦਸਤੂਰ-ਅਲ-ਅਮਲਾ' (ਭੁਲੇਖੇ ਨਾਲ ਜਿਸ ਨੂੰ 'ਤਾਰੀਖ਼ ਕਲਾਂ' ਆਖਿਆ ਜਾਂਦਾ ਹੈ) ਵਿਚ ਮਿਲਦੀ ਹੈ। ਸਿੱਖ ਰਾਜ ਸਮੇਂ ਇਸ ਗੁਰਦੁਆਰਾ ਸਾਹਿਬ ਦਾ ਗ੍ਰੰਥੀ ਦੀਵਾਨ ਸਿੰਘ ਹੁੰਦਾ ਸੀ। ਸਿੱਖ ਰਾਜ ਸਮੇਂ ਇਸ ਇਤਿਹਾਸਕ ਅਸਥਾਨ ਨਾਲ 248 ਕਨਾਲ ਜ਼ਮੀਨ ਦੀ ਜਾਗੀਰ ਹੁੰਦੀ ਸੀ। ਇਥੇ ਹੀ ਗੁਰੂ ਸਾਹਿਬ ਨੇ ਇਹ ਖੂਹ ਕੱਢਿਆ ਸੀ, ਜਿਸ ਕਾਰਨ ਕੁਰਦੁਆਰੇ ਨੂੰ 'ਚਾਏ ਗੁਰੂ ਹਰਿ ਰਾਇ ਸਾਹਿਬ' ਆਖਿਆ ਜਾਂਦਾ ਸੀ। ਕਸ਼ਮੀਰੀ ਸਿੱਖਾਂ ਦੀ ਅਣਗਹਿਲੀ ਕਾਰਨ ਇਹ ਗੁਰਦੁਆਰਾ ਅਲੋਪ ਹੋ ਗਿਆ ਹੈ।

ਗੁਰੂ ਸਾਹਿਬ ਅਜੇ ਸ੍ਰੀਨਗਰ ਵਿਚ ਹੀ ਸਨ ਕਿ ਖ਼ਬਰ ਪੁੱਜੀ ਕਿ ਮੱਖਣ ਸ਼ਾਹ ਵਣਜਾਰੇ ਦਾ ਪਿਤਾ ਭਾਈ ਦਾਸਾ ਅਕਾਲ ਚਲਾਣਾ ਕਰ ਗਿਆ ਹੈ। ਗੁਰੂ ਸਾਹਿਬ ਉਸ ਦੇ ਪਿੰਡ ਮੋਟਾ ਟਾਂਡੇ ਮਕਾਣ ਦੇਣ ਲਈ ਗਏ। ਗੁਰੂ ਸਾਹਿਬ ਇਥੇ ਕੁਝ ਦਿਨ ਰਹਿ ਕੇ ਅਖਨੂਰ ਵੱਲ ਚੱਲ ਪਏ। ਗੁਰੂ ਹਰਿ ਰਾਇ ਸਾਹਿਬ ਅਗਸਤ ਦੇ ਤੀਜੇ ਹਫ਼ਤੇ (1660) ਅਖਨੂਰ ਵੱਲ ਚਲੇ ਗਏ। ਪਹਾੜੀ ਰਸਤਾ ਤਹਿ ਕਰਕੇ ਗੁਰੂ ਸਾਹਿਬ ਸੰਗਤਾਂ ਨੂੰ ਉਪਦੇਸ਼ ਦਿੰਦੇ ਜੰਮੂ ਸ਼ਹਿਰ ਪੁੱਜੇ।

ਜੰਮੂ ਵਿਚ ਭਾਈ ਕਾਨ੍ਹਾ ਅਤੇ ਸਿੱਖ ਸੰਗਤਾਂ ਨੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ। ਜੰਮੂ ਤੋਂ ਚੱਲ ਕੇ ਗੁਰੂ ਸਾਹਿਬ ਰਾਮਗੜ੍ਹ, ਖਿਰੜੀ, ਸਾਂਬਾ ਤੋਂ ਹੁੰਦੇ ਹੋਏ ਪਠਾਨਕੋਟ ਪੁੱਜੇ। ਇਥੇ ਗੁਰੂ ਸਾਹਿਬ ਨੇ ਇਕ ਉੱਚੀ ਪਹਾੜੀ ਤੇ ਡੇਰਾ ਲਾਇਆ। ਜਿਥੇ ਇਕ ਗ਼ਰੀਬ ਮਾਈ ਦੇ ਪੁੱਤਰ ਦਾ ਦੁੱਖ ਦੂਰ ਕੀਤਾ। ਗੁਰੂ ਸਾਹਿਬ ਪਠਾਨਕੋਟ ਦੋ ਦਿਨ ਰਹੇ ਅਤੇ ਸੰਗਤਾਂ ਨੂੰ ਗੁਰਬਾਣੀ ਨਾਲ ਸਰਸ਼ਾਰ ਕਰਦੇ ਰਹੇ। ਇਥੋਂ ਗੁਰੂ ਸਾਹਿਬ ਕੀਰਤਪੁਰ ਸਾਹਿਬ ਵੱਲ ਚੱਲ ਪਏ। ਗੁਰੂ ਹਰਿ ਰਾਇ ਸਾਹਿਬ ਪੂਰੇ ਛੇ ਸਾਲ ਲਗਾਤਾਰ ਧਰਮ-ਪ੍ਰਚਾਰ ਵਿਚ ਹੀ ਰੁੱਝੇ ਰਹੇ।

## ਲਾਸਾਨੀ ਸੇਵਕ

ਗੁਰੂ ਹਰਿ ਰਾਇ ਸਾਹਿਬ ਦੇ ਸੈਂਕੜੇ ਹੀ ਸੇਵਕ ਸਨ ਜੋ ਕਈ ਸਿਫ਼ਤਾਂ ਦੇ ਮਾਲਕ ਸਨ। ਇਥੇ ਕੁਝ ਚੌਣਵੇਂ ਲਾਸਾਨੀ ਸੇਵਕਾਂ ਤੇ ਪੰਛੀ-ਝਾਤ ਮਾਰਨ ਦਾ ਯਤਨ ਕਰਾਂਗੇ।

**ਭਾਈ ਜੀਊਣ ਜੀ :**

ਭਾਈ ਜੀਊਣ ਭਾਈ ਭਗਤੂ ਦਾ ਛੋਟਾ ਬੇਟਾ ਸੀ। ਭਾਈ ਭਗਤੂ ਸਿੱਧੂ ਬਰਾੜ ਸੀ ਅਤੇ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖ ਧਰਮ ਵਿਚ ਆਇਆ ਸੀ। ਭਾਈ ਜੀਊਣ ਕੀਰਤਪੁਰ ਸਾਹਿਬ ਵਿਚ ਗੁਰੂ ਹਰਿ ਰਾਇ ਦੀ ਸੇਵਾ ਵਿਚ ਹਾਜ਼ਰ ਰਹਿੰਦਾ ਸੀ। ਗੁਰੂ ਸਾਹਿਬ ਇਕ ਵੇਰ ਕਰਤਾਰਪੁਰ ਸਾਹਿਬ ਆਏ ਹੋਏ ਸਨ ਤਾਂ ਇਕ ਬ੍ਰਾਹਮਣ ਦਾ ਇਕਲੌਤਾ ਪੁੱਤਰ ਮਰ ਗਿਆ। ਬ੍ਰਾਹਮਣੇ ਲੋਕ ਤਾਂ ਸ਼ੁਰੂ ਤੋਂ ਹੀ ਗੁਰੂ ਨਾਨਕ ਘਰ ਨਾਲ ਖਾਰ ਖਾਂਦੇ ਸਨ ਕਿਉਂਕਿ ਗੁਰੂ ਸਾਹਿਬਾਨ ਨੇ ਊਚ-ਨੀਚ ਦੇ ਵਿਤਕਰੇ ਖ਼ਤਮ ਕਰ ਦਿੱਤੇ ਸਨ। ਕਰਤਾਰਪੁਰ ਸਾਹਿਬ ਵਿਚ ਰਹਿੰਦੇ ਬ੍ਰਾਹਮਣਾਂ ਨੇ ਉਸ ਬ੍ਰਾਹਮਣ ਨੂੰ ਕਿਹਾ ਕਿ ਗੁਰੂ ਨਾਨਕ ਸਾਹਿਬ ਦੀ ਗੱਦੀ ਤੇ ਬੈਠੇ ਗੁਰੂ ਹਰਿ ਰਾਇ ਸਾਹਿਬ ਹੀ ਤੇਰੇ ਮੋਏ ਹੋਏ ਪੁੱਤਰ ਨੂੰ ਜ਼ਿੰਦਾ ਕਰ ਸਕਦੇ ਹਨ। ਬ੍ਰਾਹਮਣ ਨੇ ਆਪਣਾ ਮਰਿਆ ਹੋਇਆ ਪੁੱਤਰ ਲਿਆ ਕੇ ਗੁਰੂ ਸਾਹਿਬ ਦੇ ਕਦਮਾਂ ਤੇ ਰੱਖ ਦਿੱਤਾ। ਬ੍ਰਾਹਮਣ ਦੇ ਕੀਰਨੇ ਸੁਣ ਕੇ ਸੰਗਤਾਂ ਆਖਣ ਲੱਗੀਆਂ ਕਿ ਗੁਰੂ ਸਾਹਿਬ ਨੂੰ ਬ੍ਰਾਹਮਣ ਦਾ ਪੁੱਤਰ ਜਿਵਾਲ ਦੇਣਾ ਚਾਹੀਦਾ ਹੈ ਨਹੀਂ ਤਾਂ ਗੁਰੂ ਘਰ ਦੀ ਹੇਠੀ ਹੋਵੇਗੀ। ਜਦੋਂ ਗੁਰੂ ਸਾਹਿਬ ਕੋਲ ਵੀ ਅਜਿਹੇ ਲਫ਼ਜ਼ ਪੁੱਜੇ ਤਾਂ ਉਨ੍ਹਾਂ ਬਚਨ ਕੀਤਾ ਕਿ ਦੂਜਿਆਂ ਦੀ ਭਲਾਈ ਵਾਸਤੇ ਨਿਰੀ ਇੱਛਿਆ ਹੀ ਕੁਝ ਨਹੀਂ ਸਵਾਰ ਸਕਦੀ, ਜੇਕਰ ਉਸ ਭਲਾਈ ਦੀ ਖ਼ਾਤਰ ਕੋਈ ਉੱਦਮ ਨਾ ਕੀਤਾ ਜਾਵੇ, ਕੋਈ ਕੁਰਬਾਨੀ ਨਾ ਕੀਤੀ ਜਾਵੇ। ਗੁਰੂ ਸਾਹਿਬ ਨੇ ਇਹ ਵੀ ਆਖਿਆ ਕਿ ਜਿਸ ਸਿੱਖ ਨੂੰ ਬ੍ਰਾਹਮਣ ਦਾ ਮੋਇਆ ਹੋਇਆ ਪੁੱਤਰ ਨਾ ਜਿਵਾਲਣ ਵਿਚ ਗੁਰੂ ਘਰ ਦੀ ਹੇਠੀ ਜਾਪਦੀ ਹੈ, ਤਾਂ ਉਹ ਜਿੰਦ ਦੇ ਵੱਟੇ ਜਿੰਦ ਦੇਵੇ। ਗੁਰੂ ਦਰਬਾਰ ਵਿਚ ਭਾਈ ਜੀਊਣ ਵੀ ਬੈਠਾ ਸੀ ਜੋ ਆਪਣੇ ਪਿਤਾ ਦੀ ਥਾਂ ਪ੍ਰਚਾਰਕ ਥਾਪਿਆ ਗਿਆ ਸੀ। ਗੁਰੂ ਸਾਹਿਬ ਦੇ ਬਚਨ ਸੁਣ ਕੇ ਉਸ ਬਾਹਰ ਇਕਾਂਤ ਵਿਚ ਜਾ ਕੇ ਅਰਦਾਸ ਕੀਤੀ ਤੇ ਆਪਣੀ ਜਿੰਦ ਅਰਪਣ ਕਰ ਦਿੱਤੀ; ਜਿਸ ਕਾਰਨ ਬ੍ਰਾਹਮਣ ਦਾ ਪੁੱਤਰ ਜ਼ਿੰਦਾ ਹੋ ਗਿਆ। ਗੁਰੂ ਸਾਹਿਬ ਨੇ ਭਾਈ ਜੀਊਣ ਦੀ ਕੁਰਬਬਾਨੀ ਦੀ ਬੜੀ ਤਾਰੀਫ਼ ਕੀਤੀ।

ਭਾਈ ਜੀਊਣ ਦਾ ਬੇਟਾ ਸੰਤ ਦਾਸ ਸੀ। ਸੰਤ ਦਾਸ ਦੇ ਘਰ ਚਾਰ ਬੇਟੇ ਰਾਮ ਸਿੰਘ, ਫਤਹਿ ਸਿੰਘ, ਬਖਤੂ ਸਿੰਘ ਅਤੇ ਤਖਤੂ ਸਿੰਘ ਹੋਏ, ਜਿਨ੍ਹਾਂ ਗੁਰੂ ਗੋਬਿੰਦ ਸਿੰਘ

ਪਾਸੋਂ 'ਖੰਡੇ ਦੀ ਪਾਹੁਲ' ਲਈ ਅਤੇ ਸਿੱਖ ਧਰਮ ਵਿਚ ਰਹਿ ਕੇ ਤਨਦੇਹੀ ਨਾਲ ਸੇਵਾ ਕੀਤੀ। ਇਨ੍ਹਾਂ ਸਿੰਘਾਂ ਦੀ ਔਲਾਦ ਅੱਜ ਵੀ ਪਿੰਡ 'ਭੁੱਚੋ' ਅਤੇ 'ਭਾਈ ਕੇ ਚੱਕ' ਵੱਸਦੀ ਹੈ।

**ਭਾਈ ਭਗਤੂ ਜੀ :**

ਭਾਈ ਭਗਤੂ, ਭਾਈ ਆਦਮ ਸਿੱਧੂ ਬਰਾੜ ਦਾ ਬੇਟਾ ਸੀ ਜੋ ਆਪਣੇ ਪਿੰਡ ਰਹਿੰਦਾ ਸੀ। ਭਾਈ ਭਗਤੂ ਗੁਰੂ ਅਰਜਨ ਸਾਹਿਬ ਦੇ ਸਮੇਂ ਸਿੱਖ ਧਰਮ ਵਿਚ ਸ਼ਾਮਲ ਹੋਇਆ। ਅੰਮ੍ਰਿਤਸਰ ਸ਼ਹਿਰ ਦੀ ਉਸਾਰੀ ਸਮੇਂ ਇਸ ਦੀ ਖ਼ਾਸ ਭੂਮਿਕਾ ਰਹੀ ਹੈ। ਇਸ ਨੇ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਜੰਗਾਂ ਵਿਚ ਵੀ ਵਧ-ਚੜ੍ਹ ਕੇ ਹਿੱਸਾ ਲਿਆ ਸੀ। ਜਦੋਂ ਛੇਵੇਂ ਪਾਤਸ਼ਾਹ ਨੇ ਗੁਰੂ ਹਰਿਰਾਇ ਸਾਹਿਬ ਨੂੰ 1644 ਵਿਚ ਗੁਰਗੱਦੀ ਬਖ਼ਸ਼ੀ ਤਾਂ ਭਾਈ ਭਗਤੂ ਵੀ ਉਥੇ ਹਾਜ਼ਰ ਸੀ। ਇਸ ਨੇ ਕੁਝ ਸਮੇਂ ਕੀਰਤਪੁਰ ਸਾਹਿਬ ਵਿਚ ਹੀ ਨਿਵਾਸ ਰਖਿਆ। ਇਹ ਪੰਜਵੇਂ, ਛੇਵੇਂ ਅਤੇ ਸਤਵੇਂ ਗੁਰੂ ਸਾਹਿਬਾਨ ਦਾ ਪ੍ਰਮੁੱਖ ਸੇਵਕ ਸੀ।

ਭਾਈ ਭਗਤੂ ਦਾ ਦੇਹਾਂਤ ਕੀਰਤਪੁਰ ਵਿਚ ਅਪ੍ਰੈਲ 1652 ਸੀ.ਈ. ਨੂੰ ਹੋਇਆ। ਇਸ ਦਾ ਸਸਕਾਰ ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਕਰਕਮਾਲਾਂ ਨਾਲ ਕੀਤਾ। ਇਸ ਦੇ ਦੇਹਾਂਤ ਬਾਅਦ ਇਸ ਦਾ ਬੇਟਾ ਭਾਈ ਗਉਰਾ, ਪਿੰਡ ਵਿੰਨਜੂ (ਜ਼ਿਲਾ ਬਠਿੰਡਾ) ਦਾ ਮੁਖੀ ਬਣਿਆ। ਭਾਈ ਗਉਰਾ ਦੇ ਬੇਟੇ ਦਿਆਲ ਦਾਸ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ 'ਖੰਡੇ ਦੀ ਪਾਹੁਲ' ਲੈ ਕੇ ਦਿਆਲ ਸਿੰਘ ਬਣਿਆ। ਦਿਆਲ ਸਿੰਘ ਦੇ ਪੋਤੇ ਭਾਈ ਦੇਸਾ ਸਿੰਘ (ਬੇਟਾ ਭਾਈ ਗੁਰਬਖ਼ਸ਼ ਸਿੰਘ) ਨੇ ਕੈਥਲ ਰਿਆਸਤ ਦੀ ਨੀਂਹ ਰੱਖੀ। ਰਾਜਾ ਉਦੈ ਸਿੰਘ (ਬੇਟਾ ਲਾਲ ਸਿੰਘ ਅਤੇ ਪੋਤਾ ਭਾਈ ਦੇਸਾ ਸਿੰਘ) ਨੇ ਹੀ ਭਾਈ ਸੰਤੋਖ ਸਿੰਘ ਨੂੰ ਸਿੱਖਾਂ ਦਾ ਇਤਿਹਾਸ ਲਿਖਣ ਲਈ ਉਤਸ਼ਾਹਿਤ ਕੀਤਾ।

**ਭਾਈ ਗਉਰਾ ਜੀ :**

ਭਾਈ ਗਉਰਾ, ਭਾਈ ਭਗਤੂ ਦਾ ਬੇਟਾ ਸੀ ਜੋ ਵਿੰਨਜੂ (ਜ਼ਿਲਾ ਬਠਿੰਡਾ) ਦਾ ਰਹਿਣ ਵਾਲਾ ਸੀ। ਇਹ ਗੁਰੂ ਅਰਜਨ ਸਾਹਿਬ ਤੋਂ ਲੈ ਕੇ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ਤਕ ਕੁਰਬਾਨੀ ਵਾਲਾ ਸਿੱਖ ਸੀ। ਇਕ ਸੋਮੇਂ ਅਨੁਸਾਰ ਭਾਈ ਭਗਤੂ ਦੀ ਪਹਿਲੀ ਧਰਮਪਤਨੀ ਗੁਜ਼ਰ ਗਈ ਤਾਂ ਉਸ ਨੇ ਦੂਸਰੇ ਪਤਨੀ ਕਰ ਲਈ ਪਰ ਭਾਈ ਭਗਤੂ ਦੇ ਦੇਹਾਂਤ ਬਾਅਦ ਉਸ ਬੀਬੀ ਨੇ ਵਿਆਹ ਨਾ ਕਰਵਾਉਣ ਦਾ ਪ੍ਰਣ ਕਰ ਲਿਆ। ਜਦੋਂ ਭਾਈ ਗਉਰਾ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਉਸ ਔਰਤ ਨੂੰ ਘਰ ਲੈ ਆਇਆ ਅਤੇ ਆਪਣੀ 'ਮਾਤਾ' ਬਣਾ ਲਿਆ।

ਇਕ ਵੇਰ ਗੁਰੂ ਸਾਹਿਬ ਦੇ ਸੇਵਾਦਰ ਨੇ ਇਸ ਔਰਤ ਬਾਰੇ ਬੋਲ-ਕੁਬੋਲ ਬੋਲੇ ਜਿਸ ਨੂੰ ਭਾਈ ਗਉਰਾ ਆਪਣੀ 'ਮਾਤਾ' ਸਮਝਦਾ ਸੀ। ਇਸ ਤੇ ਭਾਈ ਗਉਰਾ ਨੇ ਗ਼ੁੱਸੇ ਵਿਚ ਆ ਕੇ 'ਜਸੈ' ਸਿੱਖ ਨੂੰ ਥਾਂ 'ਤੇ ਹੀ ਮਾਰ ਦਿੱਤਾ। ਇਸ ਦੇ ਉਸ ਨੂੰ ਸੰਗਤ ਵਿਚੋਂ ਬੇਦਖ਼ਲ ਕੀਤਾ ਗਿਆ ਅਤੇ ਫਿਰ ਵੀ ਉਹ ਸਿੱਖਾਂ ਦੀ ਸੇਵਾ ਵਿਚ ਜੁਟਿਆ ਰਿਹਾ।

ਇਕ ਵੇਰ ਜਦੋਂ ਗੁਰੂ ਹਰਿ ਰਾਇ ਸਾਹਿਬ ਆਪਣੇ ਸਿੱਖ ਸੇਵਕਾਂ ਨਾਲ ਕਰਤਾਰ ਪੁਰ ਜਾ ਰਹੇ ਸਨ ਤਾਂ ਰਸਤੇ ਵਿਚ ਮੁਗ਼ਲ ਫ਼ੌਜਾਂ ਨੇ ਹਮਲਾ ਕਰ ਦਿੱਤਾ। ਭਾਈ ਗਉਰਾ ਅਤੇ ਉਸ ਦੇ ਸਾਥੀਆ ਨੇ ਆ ਕੇ ਮੁਗ਼ਲਾਂ ਦਾ ਹਮਲਾ ਪਛਾੜਿਆ ਅਤੇ ਉਨ੍ਹਾਂ ਦਾ ਪਿੱਛਾ ਕੀਤਾ। ਜਦੋਂ ਗੁਰੂ ਹਰਿ ਰਾਇ ਸਾਹਿਬ ਨੂੰ ਸਾਰੀ ਵਾਰਤਾ ਦਾ ਪਤਾ ਲੱਗਾ ਤਾਂ ਭਾਈ ਗਉਰਾ ਦੀ ਸੇਵਾ ਤੋਂ ਬੜੇ ਮੁੱਤਾਸਰ ਹੋ ਕੇ ਉਸ ਨੂੰ ਮੁਆਫ਼ ਕਰ ਦਿੱਤਾ। ਇਸ ਦੇ ਬੇਟੇ ਭਾਈ ਦਿਆਲ ਦਾਸ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਕੋਲੋਂ 'ਖੰਡੇ ਦੀ ਪਾਹੁਲ' ਲੈ ਕੇ ਭਾਈ ਦਿਆਲ ਸਿੰਘ ਬਣਿਆ। ਇਸ ਦੇ ਪੋਤੇ ਭਾਈ ਦੇਸਾ ਸਿੰਘ (ਬੇਟਾ ਭਾਈ ਗੁਰਬਖਸ਼ ਸਿੰਘ) ਨੇ ਬਾਅਦ ਵਿਚ ਕੈਥਲ ਰਿਆਸਤ ਦੀ ਨੀਂਹ ਰੱਖੀ।

**ਭਾਈ ਭਗਤ ਭਗਵਾਨ ਜੀ :**

ਭਗਤ ਭਗਵਾਨ ਨੂੰ 'ਭਗਵਾਨ ਗੀਰ' ਕਰਕੇ ਵੀ ਯਾਦ ਕੀਤਾ ਜਾਂਦਾ ਹੈ। ਇਹ ਬ੍ਰਾਹਮਣ ਗਯਾ (ਬਿਹਾਰ) ਦਾ ਰਹਿਣ ਵਾਲਾ ਸਾਧੂ ਸੀ। ਇਹ ਇਕ ਵੇਰ ਕੀਰਤਪੁਰ ਸਾਹਿਬ ਆ ਕੇ ਗੁਰੂ ਹਰਿ ਰਾਇ ਸਾਹਿਬ ਨੂੰ ਮਿਲਿਆ ਅਤੇ ਉਨ੍ਹਾਂ ਦੇ ਬਚਨ ਅਤੇ ਦਰਸ਼ਨ-ਦੀਦਾਰ ਕਰਕੇ ਸਿੱਖ ਧਰਮ ਵਿਚ ਸ਼ਾਮਲ ਹੋ ਗਿਆ। ਗੁਰੂ ਸਾਹਿਬ ਨੇ ਇਸ ਨੂੰ ਬਿਹਾਰ, ਬੰਗਾਲ ਅਤੇ ਆਸਾਮ ਦਾ ਪ੍ਰਚਾਰਕ ਥਾਂਪਿਆ। ਭਗਤ ਭਗਵਾਨ ਨੇ ਬੜੀ ਤਨਦੇਹੀ ਅਤੇ ਸਰਗਰਮੀ ਨਾਲ ਸਿੱਖ ਧਰਮ ਦਾ ਪ੍ਰਚਾਰ ਕੀਤਾ ਅਤੇ ਕਈ ਥਾਵਾਂ ਤੇ ਪ੍ਰਚਾਰ ਕੇਂਦਰ ਸਥਾਪਤ ਕੀਤੇ। ਇਸ ਦੇ ਪੈਰੋਕਾਰਾਂ ਨੂੰ 'ਭਗਤ ਭਗਵਾਨੀਏ' ਆਖਿਆ ਜਾਂਦਾ ਹੈ। ਗੁਰੂ ਹਰਿ ਰਾਇ ਸਾਹਿਬ ਵੱਲੋਂ ਜੋ ਤਿੰਨ ਬਖ਼ਸ਼ਿਸ਼ਾਂ ਸ਼ੁਰੂ ਕੀਤੀਆਂ ਗਈਆਂ ਉਨ੍ਹਾਂ ਵਿਚ 'ਭਗਤ ਭਗਵਾਨੀਏ' ਵੀ ਇਕ ਬਖ਼ਸ਼ਿਸ਼ ਸੀ।

**ਭਾਈ ਫੇਰੂ ਜੀ :**

ਭਾਈ ਫੇਰੂ ਦਾ ਜਨਮ 1640 ਵਿਚ ਭਾਈ ਬਿੰਨਾ ਉੱਪਲ ਦੇ ਘਰ ਪਿੰਡ ਅੰਬਮਾੜੀ (ਮੀਆਂ ਕੇ ਮੌੜ, ਲਾਹੌਰ) ਵਿਚ ਹੋਇਆ। ਇਸ ਦਾ ਨਾਂ ਮਾਪਿਆਂ ਨੇ ਭਾਈ ਸੰਗਤ ਰਖਿਆ। ਭਾਈ ਸੰਗਤ ਫੇਰਾ ਪਾਉਣ ਵਾਲਾ (ਚੱਕਰ ਲਾਉਣ ਵਾਲਾ) ਸੀ, ਜਿਸ ਕਾਰਨ ਇਸ ਦਾ ਨਾਂ ਸਿੱਖ ਇਤਿਹਾਸ ਵਿਚ 'ਭਾਈ ਫੇਰੂ' ਕਰਕੇ ਪ੍ਰਸਿੱਧ ਹੋਇਆ। ਇਹ 1656 ਵਿਚ ਗੁਰੂ ਹਰਿ ਰਾਇ ਸਾਹਿਬ ਦਾ ਸਿੱਖ ਬਣਿਆ। ਗੁਰੂ ਸਾਹਿਬ ਨੇ ਆਪ ਹੀ ਇਸ ਦਾ ਨਾਂ ਭਾਈ ਫੇਰੂ ਰਖਿਆ। ਕਿਉਂਕਿ ਇਹ ਵਪਾਰ ਲਈ ਫੇਰੀ ਪਾਉਂਦਾ ਗੁਰੂ ਸਾਹਿਬ ਦੀ ਸ਼ਰਨ ਆਇਆ ਸੀ।

ਭਾਈ ਫੇਰੂ, ਭਾਈ ਨਾਨੂੰ ਰਾਮ, ਭਾਈ ਦਰਿਆ ਅਤੇ ਭਾਈ ਜੱਗਾ ਨੇ ਅਗਸਤ 1664 ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ (ਅਕਾਲ ਚਲਾਣਾ ਮਾਰਚ 30, 1664) ਦੀਆਂ ਅਸਤੀਆਂ ਦਿੱਲੀ ਤੋਂ ਕੀਰਤਪੁਰ ਲੈ ਕੇ ਆਏ ਸਨ। ਭਾਈ ਫੇਰੂ ਜੀ 11 ਅਗਸਤ 1664 ਨੂੰ ਬਕਾਲਾ ਵਿਚ ਵੀ ਹਾਜ਼ਰ ਸਨ ਜਦੋਂ ਗੁਰੂ ਤੇਗ ਬਹਾਦਰ ਸਾਹਿਬ ਨੂੰ ਨੌਵੇ ਨਾਨਕ ਵਜੋਂ ਗੁਰਗੱਦੀ ਬਖ਼ਸ਼ੀ ਸੀ। ਭਾਈ ਫੇਰੂ ਨੂੰ 'ਨੱਕਾ ਇਲਾਕੇ'

ਦਾ ਮਸੰਦ ਥਾਪਿਆ ਗਿਆ। ਜਦੋਂ ਗੁਰੂ ਤੇਗ ਬਹਾਦਰ ਸਾਹਿਬ ਨੂੰ ਪਿੰਡ ਧਮਤਾਣ ਤੋਂ 8 ਨਵੰਬਰ 1665 ਵਿਚ ਗ੍ਰਿਫ਼ਤਾਰ ਕੀਤਾ ਗਿਆ ਤਾਂ ਭਾਈ ਫੇਰੂ ਵੀ ਹੋਰ ਸਿੱਖਾਂ ਨਾਲ ਗ੍ਰਿਫ਼ਤਾਰ ਕੀਤੇ ਗਏ ਸਨ।

ਜਦੋਂ ਮਸੰਦਾਂ ਦੀ ਮੰਦ-ਕਰਨੀ ਕਾਰਨ ਮਾਰਚ 1697 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਹਾਜ਼ਰ ਹੋਣ ਲਈ ਹੁਕਮ ਕੀਤਾ ਤਾਂ ਭਾਈ ਫੇਰੂ ਨੂੰ ਵੀ ਫੜ ਕੇ ਅਨੰਦਪੁਰ ਸਾਹਿਬ ਲਿਆਉਣ ਦਾ ਹੁਕਮ ਹੋਇਆ ਤਾਂ ਭਾਈ ਫੇਰੂ ਆਪਣੀ ਦਾੜ੍ਹੀ ਆਪਣੇ ਹੱਥੀਂ ਫੜ ਕੇ ਅਦਬ ਨਾਲ ਹਾਜ਼ਰ ਹੋਇਆ। ਗੁਰੂ ਸਾਹਿਬ ਨੇ ਇਸ ਦੇ ਉੱਚੇ ਆਚਰਣ ਅਤੇ ਨਿੰਮਰਤਾ ਕਾਰਨ ਇਸ ਨੂੰ 'ਸੱਚੀ ਦਾੜ੍ਹੀ' ਅਤੇ 'ਸੰਗਤ ਸਾਹਿਬ' ਦਾ ਖ਼ਿਤਾਬ ਬਖ਼ਸ਼ਿਆ। ਭਾਈ ਸੰਗਤ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਕੋਲੋਂ 'ਖੰਡੇ ਦੀ ਪਾਹੁਲ' ਲੈ ਕੇ ਭਾਈ ਸੰਗਤ ਸਿੰਘ ਸਜੇ ਪਰ ਸਿੱਖ ਪੰਥ ਵਿਚ 'ਭਾਈ ਫੇਰੂ' ਦੇ ਨਾਮ ਨਾਲ ਹੀ ਮਸ਼ਹੂਰ ਹੋਏ।

ਭਾਈ ਫੇਰੂ ਸਿੰਘ ਨੇ ਤਾਰਾ ਗੜ੍ਹ ਦੀ ਜੰਗ (ਅਨੰਦਪੁਰ ਸਾਹਿਬ) ਵਿਚ 29 ਅਗਸਤ 1700 ਵਿਚ ਸ਼ਹੀਦੀ ਪ੍ਰਾਪਤ ਕੀਤੀ। ਇਕ ਵੇਰ ਭਾਈ ਫੇਰੂ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ 'ਸੁਹੇਲੀ' ਨਾਮ ਦੀ ਘੋੜੀ ਅਤੇ ਹੋਰ ਕੀਮਤੀ ਵਸਤੂਆਂ ਗੁਰੂ ਸਾਹਿਬ ਦੇ ਦਰਬਾਰ ਵਿਚ ਲਿਆਂਦੀਆਂ ਸਨ। ਗੁਰੂ ਹਰਿ ਰਾਇ ਸਾਹਿਬ ਨੇ ਇਸ ਨੂੰ 'ਸੰਗਤ ਸਾਹਿਬੀਏ' ਦੀ ਬਖ਼ਸ਼ਿਸ਼ ਬਖ਼ਸ਼ੀ ਸੀ।

**ਭਾਈ ਝੰਡਾ ਜੀ :**

ਇਹ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ਦਾ ਪ੍ਰਮੁੱਖ ਸਿੱਖ ਸੀ। ਇਸ ਦਾ ਜਨਮ 1580 ਨੂੰ ਭਾਈ ਸਰਵਣ ਅਤੇ ਮਾਤਾ ਆਈ ਦੇ ਘਰ ਹੋਇਆ। ਭਾਈ ਸਰਵਣ, ਭਾਈ ਭਾਨਾ ਦਾ ਛੋਟਾ ਬੇਟਾ ਸੀ। ਭਾਈ ਭਾਨਾ ਜੀ, ਬਾਬਾ ਬੁੱਢਾ ਜੀ ਦੇ ਸਪੁੱਤਰ ਸਨ। ਸੋਲ੍ਹਾਂ ਸਾਲ ਦੀ ਆਯੂ ਵਿਚ ਭਾਈ ਝੰਡਾ ਦਾ ਵਿਆਹ ਬੀਬੀ ਸੁਲੱਖਣੀ ਨਾਲ ਹੋਇਆ। ਆਪਣੇ ਦਾਦਾ (ਬਾਬਾ ਬੁੱਢਾ ਜੀ) ਦੇ ਸਮੇਂ ਇਹ ਆਪਣੇ ਘਰ ਦੀ ਜਾਇਦਾਦ ਆਦਿ ਦੀ ਚੰਗੀ ਤਰ੍ਹਾਂ ਸੇਵਾ-ਸੰਭਾਲ ਕਰਦਾ ਸੀ। ਇਹ 25 ਪਿੰਡਾਂ ਦਾ ਮਾਲੀਆ ਦਿੰਦਾ ਸੀ ਅਤੇ ਬਾਦਸ਼ਾਹ ਸ਼ਾਹਜਹਾਨ ਵੱਲੋਂ ਵੀ ਇਸ ਨੂੰ ਜਗੀਰ ਮਿਲੀ ਹੋਈ ਸੀ। ਭਾਵੇਂ ਇਹ ਸਮੇਂ ਨਾਲ ਬੜਾ ਰਸੂਖ਼ਦਾਰ ਤੇ ਅਮੀਰ ਬਣ ਗਿਆ ਸੀ। ਪਰ ਫਿਰ ਵੀ ਗੁਰੂ ਘਰ ਦੇ ਨਿਮਾਣੇ ਸਿੱਖ ਵਜੋਂ ਇਸ ਨੇ ਆਪਣੀ ਪਹਿਚਾਣ ਬਣਾਈ ਰੱਖੀ। ਅੰਮ੍ਰਿਤਸਰ ਅਤੇ ਕੀਰਤਪੁਰ ਸਾਹਿਬ ਵੀ ਆਉਂਦਾ-ਜਾਂਦਾ ਰਿਹਾ। ਜਦੋਂ ਇਸ ਦਾ ਪਿਤਾ ਭਾਈ ਸਰਵਣ ਗੁਰੂ ਹਰਿਗੋਬਿੰਦ ਸਾਹਿਬ ਦੇ ਕੈਂਪ ਵਿਚ ਸ਼ਾਮਲ ਹੋਇਆ ਤਾਂ ਭਾਈ ਝੰਡਾ ਨੂੰ ਕੀਰਤਪੁਰ ਸਾਹਿਬ ਸੱਦ ਘੱਲਿਆ ਅਤੇ ਭਾਈ ਝੰਡਾ ਗੁਰੂ ਸਾਹਿਬ ਅਤੇ ਸਿੱਖਾਂ ਦੀ ਸੇਵਾ ਲਈ ਜੁਟ ਗਿਆ। ਇਹ ਗੁਰੂ ਕੇ ਲੰਗਰ ਵਾਸਤੇ ਬਾਲਣ ਆਦਿ ਜੰਗਲ ਵਿਚੋਂ ਲਿਆਉਂਦਾ ਸੀ।

ਜ਼ੁਲਫ਼ਕਾਰ ਅਰਦਸਤਾਨੀ ਨੇ 'ਦਬਿਸਤਾਨੇ ਮੁਜ਼ਾਹਿਬ' ਵਿਚ ਲਿਖਿਆ ਹੈ ਕਿ

ਗੁਰੂ ਦਾ ਹੁਕਮ ਮੰਨਣ ਵਿਚ ਇਸ ਦੇ ਬਰਾਬਰ ਕੋਈ ਸਿੱਖ ਨਹੀਂ। ਇਸ ਸੰਬੰਧੀ ਉਸ ਇਕ ਘਟਨਾ ਦਾ ਜ਼ਿਕਰ ਵੀ ਕੀਤਾ ਹੈ। ਆਪਣੇ ਪਿਤਾ ਦੇ ਦੇਹਾਂਤ ਬਾਅਦ ਵੀ ਭਾਈ ਝੰਡਾ ਗੁਰੂ ਸਾਹਿਬ ਦੇ ਦਰਬਾਰ ਵਿਚ ਸੇਵਾ ਕਰਦਾ ਰਿਹਾ। 1661 ਦੇ ਸ਼ੁਰੂ ਵਿਚ ਇਹ ਆਪਣੇ ਪਿੰਡ ਝੰਡਾ ਰਮਦਾਸ ਵਿਚ ਅਕਾਲ ਚਲਾਣਾ ਕਰ ਗਿਆ। ਗੁਰੂ ਹਰਿ ਰਾਇ ਸਾਹਿਬ ਨੇ ਇਸ ਦਾ ਸਸਕਾਰ ਆਪਣੇ ਕਰਕਮਲਾਂ ਨਾਲ ਕੀਤਾ। ਇਸ ਦੇ ਬੇਟੇ ਭਾਈ ਗੁਰਦਿੱਤਾ ਨੂੰ ਕੀਰਤਪੁਰ ਵਿਚ ਪਿਤਾ ਦੀ ਥਾਂ ਨਿਯੁਕਤ ਕੀਤਾ ਗਿਆ। ਇਸ ਨੂੰ ਝੰਡਾ ਰੰਧਾਵਾ ਵੀ ਆਖਿਆ ਜਾਂਦਾ ਹੈ।

**ਭਾਈ ਚੂਹੜ ਸੇਖੋਂ ਜੀ :**

ਇਹ ਚੌਧਰੀ ਸੇਖੋਂ ਦਾ ਪੁੱਤਰ ਸੀ ਅਤੇ ਢਾਕੇ ਦਾ ਰਹਿਮ ਵਾਲਾ ਸੀ। ਇਹ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ਦਾ ਸਿੱਖ ਸੀ। ਇਸ ਨੇ ਗੁਰੂ ਹਰਿ ਰਾਇ ਦੀ ਸੇਵਾ ਕਰਦਿਆਂ ਕਈ ਸਾਲ ਗੁਜ਼ਾਰੇ ਸਨ। ਜਦੋਂ ਇਸ ਦੇ ਪਿਤਾ ਚੌਧਰੀ ਸੇਖੋਂ ਦਾ ਦੇਹਾਂਤ ਹੋਇਆ ਤਾਂ ਇਹ ਢਾਕਾ ਵਾਪਸ ਚਲਾ ਗਿਆ ਅਤੇ ਘਰੇਲੂ ਕੰਮਾਂ ਵਿਚ ਲੱਗ ਗਿਆ। ਇਸ ਦੇ ਘਰ ਪੰਜ ਪੁੱਤਰ ਹੋਏ ਜਿਨ੍ਹਾਂ ਦੇ ਨਾਂ ਭਗਤਾ, ਜਗਤਾ, ਸਗਤਾ, ਰਾਮਾ ਅਤੇ ਦੀਵਾ ਸਨ। ਇਨ੍ਹਾਂ ਸਾਰਿਆਂ ਨੇ ਹੀ ਸਿੱਖ ਪੰਥ ਦੀ ਤਨਦੇਹੀ ਨਾਲ ਸੇਵਾ ਕੀਤੀ।

**ਭਾਈ ਕੀਰਤੀਆ ਜੀ :**

ਇਸ ਦਾ ਜਨਮ ਪਿੰਡ ਗਲੋਟੀਆਂ ਖੁਰਦ (ਤਹਿਸੀਲ ਡਸਕਾ, ਜ਼ਿਲਾ ਸਿਆਲਕੋਟ, ਪਾਕਿਸਤਾਨ) ਵਿਚ ਹੋਇਆ। ਇਹ ਗੁਰੂ ਹਰਿ ਰਾਇ ਸਾਹਿਬ ਦਾ ਵਿਸ਼ਵਾਸੀ ਸੇਵਕ ਸੀ। ਗੁਰੂ ਸਾਹਿਬ ਇਸ ਦੇ ਘਰ ਹੀ ਦਸੰਬਰ ਤੋਂ ਲੈ ਕੇ ਫ਼ਰਵਰੀ 1660 ਤਕ, ਸਰਦੀਆਂ ਦੇ ਮੌਸਮ ਵਿਚ ਠਹਿਰੇ ਸਨ। ਗੁਰੂ ਸਾਹਿਬ ਦੇ ਪ੍ਰਚਾਰਕ ਦੌਰਿਆਂ ਵਿਚ ਵੀ ਇਹ ਹਮਸਫ਼ਰ ਰਿਹਾ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਸਨ ਤਾਂ ਇਹ ਕਈ ਵੇਰ ਗਵਾਲੀਅਰ ਜਾ ਕੇ ਗੁਰੂ ਸਾਹਿਬ ਨੂੰ ਮਿਲਿਆ ਸੀ। ਗੁਰੂ ਹਰਿ ਰਾਇ ਸਾਹਿਬ ਦੇ ਹੁਕਮ ਨਾਲ ਇਹ ਬਾਬਾ ਰਾਮ ਰਾਇ ਜੀ ਨਾਲ ਦਿੱਲੀ ਵੀ ਗਿਆ ਸੀ।

**ਭਾਈ ਸੇਵਾਦਾਸ ਜੀ :**

ਇਹ ਕਸ਼ਮੀਰ ਨਿਵਾਸੀ ਮਾਤਾ ਭਾਗਭਰੀ ਦਾ ਸਪੁੱਤਰ ਸੀ। ਇਹ ਮਾਧੋ ਸੋਢੀ ਦੀ ਸੰਗਤ ਅਤੇ ਪ੍ਰੇਰਨਾ ਕਾਰਨ ਗੁਰੂ ਸਾਹਿਬ ਦਾ ਸਿੱਖ ਬਣਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਜਦੋਂ 1620 ਨੂੰ ਕਸ਼ਮੀਰ ਆਏ ਸਨ ਤਾਂ ਇਨ੍ਹਾਂ ਦੇ ਘਰ ਹੀ ਠਹਿਰੇ ਸਨ। ਜਦੋਂ ਗੁਰੂ ਹਰਿ ਰਾਇ ਸਾਹਿਬ ਸ੍ਰੀਨਗਰ (ਕਸ਼ਮੀਰ) 20 ਅਪ੍ਰੈਲ 1660 ਨੂੰ ਪੁੱਜੇ ਸਨ ਤਾਂ ਕਈ ਦਿਨ ਇਸ ਦੇ ਘਰ ਹੀ ਠਹਿਰੇ ਸਨ।

**ਭਾਈ ਗੜ੍ਹੀਆ ਜੀ :**

ਭਾਈ ਗੜ੍ਹੀਆ ਜੀ ਗੋਇੰਦਵਾਲ ਦਾ ਰਹਿਣ ਵਾਲਾ ਛੇਵੇਂ ਅਤੇ ਸੱਤਵੇਂ

ਨਾਨਕ ਦਾ ਨਿਸ਼ਕਾਮ ਸੇਵਕ ਸੀ। ਇਹ ਬੜਾ ਆਤਮ-ਗਿਆਨੀ ਸੀ। ਗੁਰੂ ਸਾਹਿਬ ਨੇ ਇਸ ਨੂੰ ਕਸ਼ਮੀਰ ਦਾ ਪ੍ਰਚਾਰਕ ਥਾਪ ਕੇ ਰਵਾਨਾ ਕੀਤਾ। ਜਦੋਂ ਗੁਰੂ ਹਰਿ ਰਾਇ ਸਾਹਿਬ ਕਸ਼ਮੀਰ ਪੁੱਜੇ ਸਨ ਤਾਂ ਇਸ ਦੀ ਰਿਹਾਇਸ਼ਗਾਹ ਦੇ ਨਾਲ ਹੀ ਆਪਣਾ ਕਿਆਮ ਕੀਤਾ ਸੀ। ਇਹ ਗੁਰਮੁਖ ਸਿੱਖ ਪੰਥ ਦੀ ਨਿਸ਼ਕਾਮ ਸੇਵਾ ਨੌਂਵੇਂ ਨਾਨਕ ਦੇ ਸਮੇਂ ਤਕ ਕਰਦਾ ਰਿਹਾ।

**ਭਾਈ ਸਬਲਾ ਜੀ :**

ਇਹ ਜਲਾਲਪੁਰ ਜੱਟਾਂ ਵਿਚ ਰਿਹਾਇਸ਼ ਰੱਖਦਾ ਸੀ ਅਤੇ ਗੁਰੂ ਹਰਿ ਰਾਇ ਸਾਹਿਬ ਦਾ ਪ੍ਰਮੁੱਖ ਸੇਵਕ ਸੀ। ਗੁਰੂ ਹਰਿ ਰਾਇ ਸਾਹਿਬ ਜੁਲਾਈ ਤੋਂ ਅਕਤੂਬਰ 1659 ਤਕ ਇਸ ਦੇ ਘਰ ਹੀ ਠਹਿਰੇ। ਇਹ ਬਰਸਾਤਾਂ ਦੇ ਦਿਨ ਸਨ। ਭਾਈ ਸਬਲਾ, ਉਸ ਦੀ ਧਰਮਪਤਨੀ ਬੀਬੀ ਸੋਮਾ ਅਤੇ ਬੇਟਾ ਬਖ਼ਤ ਮੱਲ ਗੁਰੂ ਸਾਹਿਬ ਦੀ ਸੇਵਾ ਪਿਆਰ ਤੇ ਸਤਿਕਾਰ ਨਾਲ ਚਾਰ ਮਹੀਨੇ ਤਕ ਕਰਦੇ ਰਹੇ। ਗੁਰੂ ਸਾਹਿਬ ਰੋਜ਼ ਦੀਵਾਨ ਸਜਾ ਕੇ ਸਿੱਖ ਸੰਗਤਾਂ ਨੂੰ ਉਪਦੇਸ਼ ਦਿੰਦੇ ਰਹੇ। ਦਬੁਰਜੀ (ਜ਼ਿਲਾ ਸਿਆਲਕੋਟ) ਦਾ ਗੁਰੂ ਕਾ ਸਿੱਖ ਭਾਈ ਪਦਮਾ ਚੌਹਾਨ ਵੀ ਗੁਰੂ ਸਾਹਿਬ ਨੂੰ ਇਥੇ ਹੀ ਆ ਕੇ ਮਿਲਿਆ ਸੀ ਅਤੇ ਫਿਰ ਆਪਣੇ ਘਰ ਦਬੁਰਜੀ ਲੈ ਗਿਆ ਸੀ।

**ਭਾਈ ਨੰਦਲਾਲ ਪੁਰੀ ਜੀ :**

ਇਹ ਸ਼ਹਿਰ ਸਿਆਲਕੋਟ (ਹੁਣ ਪਾਕਿਸਤਾਨ) ਦਾ ਰਹਿਣ ਵਾਲਾ ਗੁਰੂ ਹਰਿ ਰਾਇ ਸਾਹਿਬ ਦਾ ਪ੍ਰਮੁੱਖ ਸਿੱਖ ਸੀ। 28 ਮਾਰਚ ਤੋਂ ਲੈ ਕੇ ਅਪ੍ਰੈਲ ਅੱਧ 1660 ਤਕ ਗੁਰੂ ਹਰਿ ਰਾਇ ਸਾਹਿਬ ਇਸ ਦੇ ਘਰ ਹੀ ਠਹਿਰੇ ਸਨ। ਭਾਈ ਨੰਦਲਾਲ ਪੁਰੀ ਸ਼ਹੀਦ ਵੀਰ ਹਕੀਕਤ ਰਾਏ ਦੇ ਦਾਦਾ ਜੀ ਸਨ। ਇਸ ਦੀ ਪਤਨੀ ਅਤੇ ਦੋ ਬੇਟਿਆਂ ਭਾਈ ਭਾਗਮੱਲ ਅਤੇ ਬਾਗਮੱਲ ਨੇ ਗੁਰੂ ਸਾਹਿਬ ਦੀ ਸੇਵਾ ਤਨਦੇਹੀ ਨਾਲ ਕੀਤੀ। ਗੁਰੂ ਸਾਹਿਬ ਨੇ ਭਾਈ ਨੰਦਲਾਲ ਪੁਰੀ ਅਤੇ ਪਰਿਵਾਰ ਨੂੰ ਸਿੱਖੀ ਉਪਦੇਸ਼ ਨਾਲ ਸਰਸ਼ਾਰ ਕੀਤਾ। ਇਸ ਦੇ ਘਰੋਂ ਹੀ ਭਾਈ ਮੱਖਣ ਸ਼ਾਹ ਵਣਜਾਰਾ ਗੁਰੂ ਹਰਿ ਰਾਇ ਸਾਹਿਬ ਨੂੰ ਕਸ਼ਮੀਰ ਆਪਣੇ ਟਾਂਡੇ ਵਿਚ ਲੈ ਗਿਆ ਸੀ।

**ਭਾਈ ਪੁੰਗਰ ਜੀ :**

ਇਹ ਕੀਰਤਪੁਰ ਸਾਹਿਬ ਦੇ ਨੇੜੇ ਦੇ ਪਿੰਡ ਦਾ ਰਹਿਣ ਵਾਲਾ ਗੁਰੂ ਹਰਿ ਰਾਇ ਸਾਹਿਬ ਦਾ ਪ੍ਰੇਮੀ ਸਿੱਖ ਸੀ। ਇਹ ਵਾਹੀ ਦਾ ਕੰਮ ਕਰਕੇ ਆਪਣਾ ਨਿਰਬਾਹ ਕਰਦਾ ਸੀ। ਭਾਈ ਪੁੰਗਰ ਭਾਵੇਂ ਗ਼ਰੀਬ ਸੀ ਪਰ ਆਏ ਪਰਦੇਸੀ ਦੀ ਸੇਵਾ ਖਿੜੇ-ਮੱਥੇ ਕਰਦਾ ਸੀ। ਇਕ ਵਾਰੀ ਇਕ ਸੰਨਿਆਸੀ ਉਸ ਪਿੰਡ ਆਇਆ ਤਾਂ ਪਿੰਡ ਦੇ ਲੋਕਾਂ ਨੇ ਆਪਣੇ ਰੋਜ਼ ਦੇ ਰਵੱਈਏ ਅਨੁਸਾਰ ਉਸ ਨੂੰ ਭਾਈ ਪੁੰਗਰ ਦੇ ਘਰ ਭੇਜ ਦਿੱਤਾ। ਭਾਈ ਪੁੰਗਰ ਜੀ ਨੇ ਤਨਦੇਹੀ ਨਾਲ ਉਸ ਦੀ ਸੇਵਾ ਕੀਤੀ। ਸੰਨਿਆਸੀ ਨੂੰ ਇਸ ਦੀ ਗ਼ਰੀਬੀ ਉੱਤੇ ਤਰਸ ਆ ਗਿਆ। ਉਸ ਸੰਨਿਆਸੀ ਨੇ ਭਾਈ ਪੁੰਗਰ ਨੂੰ ਇਕ

ਰਸਾਇਣ ਦੀ ਡੱਬੀ ਭੇਂਟਾ ਕੀਤੀ, ਜਿਸ ਨਾਲ ਸੋਨਾ ਬਣਾਇਆ ਜਾ ਸਕਦਾ ਸੀ। ਪਰ ਭਾਈ ਪੁੰਗਰ ਨੇ ਉਹ ਰਸਾਇਣ ਦੀ ਡੱਬੀ ਲੈਣ ਤੋਂ ਇਨਕਾਰ ਕਰ ਦਿੱਤਾ। ਭਾਈ ਪੁੰਗਰ ਨੇ ਕਿਹਾ ਕਿ ਈਮਾਨਦਾਰੀ ਦੀ ਮਿਹਨਤ ਹੀ ਸਭ ਤੋਂ ਉੱਤਮ ਹੈ।

ਇਨ੍ਹਾਂ ਲਾਸਾਨੀ ਸੇਵਕਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਸੇਵਕ ਸਨ, ਜਿਨ੍ਹਾਂ ਵਿਚੋਂ ਭਾਈ ਕਾਨ੍ਹਾ, ਭਾਈ ਗੋਂਦਾ, ਭਾਈ ਮਿਹਰ ਚੰਦ ਸੁਨਿਆਰਾ, ਭਾਈ ਮੱਖਣ ਸ਼ਾਹ ਵਣਜਾਰਾ, ਭਾਈ ਬਹਿਲੋ, ਭਾਈ ਭੂੰਦੜ, ਭਾਈ ਪੰਜਾਬ ਆਦਿ ਦੇ ਨਾਂ ਖ਼ਾਸ ਜ਼ਿਕਰਯੋਗ ਹਨ।

# ਗੁਰਦੁਆਰੇ, ਅਸਥਾਨ ਤੇ ਯਾਦ-ਚਿੰਨ੍ਹ

ਗੁਰੂ ਹਰਿ ਰਾਇ ਸਾਹਿਬ ਨੇ ਸਿੱਖ ਧਰਮ ਦੇ ਪ੍ਰਚਾਰ ਲਈ ਅਨੇਕਾਂ ਨਗਰਾਂ ਵਿਚ ਜਾ ਕੇ ਲੋਕਾਂ ਦੀ ਆਰਥਿਕ ਮੰਦਹਾਲੀ ਨੂੰ ਸੁਧਾਰਨ ਲਈ ਅਸਥਾਨ ਆਦਿ ਉਸਾਰਨ ਲਈ ਉਤਸ਼ਾਹਿਤ ਕੀਤਾ। ਗੁਰੂ ਸਾਹਿਬ ਦੇ ਸਿੱਖਾਂ ਨੇ ਅਨੇਕਾਂ ਗੁਰਦੁਆਰੇ ਤੇ ਅਸਥਾਨ ਉਸਾਰੇ ਹਨ। ਇਨ੍ਹਾਂ ਵਿਚੋਂ ਕੁਝ ਕੁ ਗੁਰਦੁਆਰਿਆਂ, ਅਸਥਾਨਾਂ ਤੇ ਨਗਰਾਂ ਦਾ ਸੰਖੇਪ ਵਿਚ ਜ਼ਿਕਰ ਅੱਖਰ-ਕਰਮ ਅਨੁਸਾਰ ਹੇਠਾਂ ਕਰ ਰਹੇ ਹਾਂ :

**ਅਮਰ ਗੜ੍ਹ**

ਪੰਜਾਬ ਦੇ ਜ਼ਿਲਾ ਬਠਿੰਡਾ ਵਿਚ ਗੁਨਿਆਣਾ ਮੰਡੀ ਤੋਂ ਤਿੰਨ ਕਿਲੋਮੀਟਰ ਪੂਰਬ ਵੱਲ ਪਿੰਡ 'ਅਮਰਗੜ੍ਹ' ਹੈ। ਗੁਨਿਆਣਾ ਮੰਡੀ ਦਾ ਅਕਸ਼ਾਸ਼ 30°-18' ਅਤੇ ਰੇਖਾਸ਼ ਦੇਸ਼ਾਂਤਰ 74°-54' ਹੈ। ਇਸ ਪਿੰਡ ਵਿਚ ਇਕ ਪੁਰਾਤਨ ਅਸਥਾਨ ਗੁਰੂ ਹਰਿ ਰਾਇ ਸਾਹਿਬ ਨਾਲ (1630-1661) ਸੰਬੰਧਤ ਹੈ, ਜਿਸ ਨੂੰ 'ਗੁਰਦੁਆਰਾ ਵਿਦਿਆਸਰ ਪਾਤਸ਼ਾਹੀ ਸੱਤਵੀਂ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਮੁਕਾਮੀ ਰਵਾਇਤ ਅਨੁਸਾਰ ਗੁਰੂ ਸਾਹਿਬ 'ਭਖੌੜੀ' ਠਹਿਰਨ ਸਮੇਂ ਇਥੇ ਆਏ ਸਨ। ਹੁਣ ਇਸ ਪਿੰਡ ਦਾ ਨਾਂ 'ਹਰਿ ਰਾਇ ਪੁਰ' ਰਖਿਆ ਗਿਆ ਹੈ। 20ਵੀਂ ਸਦੀ ਦੇ ਸ਼ੁਰੂ ਵਿਚ ਇਸ ਅਸਥਾਨ ਦਾ ਪ੍ਰਬੰਧ ਉਦਾਸੀ ਹੀ ਕਰਦੇ ਰਹੇ। ਅਮਰ ਗੜ੍ਹ ਨੂੰ ਉਸ ਸਮੇਂ 'ਝਬਲੂਤੀ' ਆਖਿਆ ਜਾਂਦਾ ਸੀ। ਅਜੋਕੀ ਇਮਾਰਤ 1912 ਵਿਚ ਬਣੀ ਹੈ, ਜਿਸ ਵਿਚ ਇਕ ਵੱਡਾ ਦੀਵਾਨ ਹਾਲ, ਤਿੰਨ ਪਾਸਿਆਂ ਤੋਂ ਬਰਾਂਡਾ ਨਜ਼ਰੀਂ ਪੈਂਦਾ ਹੈ। ਗੁਰਦੁਆਰੇ ਦਾ ਪ੍ਰਬੰਧ ਮੁਕਾਮੀ ਸੰਗਤਾਂ ਵੱਲੋਂ ਬਣੀ ਕਮੇਟੀ ਕਰਦੀ ਹੈ।

**ਅੰਮ੍ਰਿਤਸਰ**

ਅੰਮ੍ਰਿਤਸਰ ਸਿੱਖਾਂ ਦਾ ਪਵਿੱਤਰ ਸ਼ਹਿਰ ਅਤੇ ਪੰਜਾਬ ਦਾ ਹੈਡਕੁਆਰਟਰ ਹੈ। ਇਸ ਦਾ ਅਕਸ਼ਾਸ਼ 31°-38' ਅਤੇ ਰੇਖਾਸ਼ ਦੇਸ਼ਾਂਤਰ 74°-53' ਹੈ। ਇਸ ਸ਼ਹਿਰ ਦੀ ਸੰਗੇ-ਬੁਨਿਆਦ ਗੁਰੂ ਰਾਮਦਾਸ ਸਾਹਿਬ ਨੇ 1577 ਵਿਚ ਰੱਖੀ ਸੀ। ਇਸ ਸ਼ਹਿਰ ਵਿਚ ਬਹੁਤ ਸਾਰੇ ਗੁਰੂ ਸਾਹਿਬਾਨ ਆ ਕੇ ਸਮੇਂ-ਸਮੇਂ ਠਹਿਰੇ ਸਨ। ਗੁਰੂ ਹਰਿ ਰਾਇ ਸਾਹਿਬ ਅੰਮ੍ਰਿਤਸਰ ਸ਼ਹਿਰ ਵਿਚ 6 ਤੋਂ 8 ਮਹੀਨੇ ਠਹਿਰੇ ਸਨ ਪਰ ਗੁਰੂ ਸਾਹਿਬ ਦੀ ਯਾਦ ਵਿਚ ਇਥੇ ਕੋਈ ਅਸਥਾਨ ਨਹੀਂ ਬਣਿਆ।

**ਸਿਆਲਕੋਟ**

ਸਿਆਲਕੋਟ ਇਕ ਪੁਰਾਤਨ ਸ਼ਹਿਰ ਹੈ ਜੋ ਅੱਜਕੱਲ੍ਹ ਪਾਕਿਸਤਾਨ ਵਿਚ ਆਉਂਦਾ ਹੈ। ਇਸ ਦਾ ਅਕਸ਼ਾਸ਼ 32°-30' ਅਤੇ ਰੇਖਾਸ਼ ਦੇਸ਼ਾਂਤਰ 74°-32' ਹੈ। ਗੁਰੂ

ਸਾਹਿਬਾਨ ਦੇ ਪਵਿੱਤਰ ਕਦਮਾਂ ਨਾਲ ਇਹ ਧਰਤੀ ਫ਼ੈਜ਼ਯਾਬ ਹੋਈ ਹੈ।

ਗੁਰੂ ਹਰਿ ਰਾਇ ਸਾਹਿਬ ਸਿਆਲਕੋਟ ਵਿਚ ਮਾਰਚ ਤੋਂ ਲੈ ਕੇ ਅੱਧ ਅਪ੍ਰੈਲ 1660 ਤਕ ਭਾਈ ਨੰਦਲਾਲ ਪੁਰੀ (ਦਾਦਾ ਵੀਰ ਹਕੀਕਤ ਰਾਇ ਸ਼ਹੀਦ) ਦੇ ਘਰ ਹੀ ਠਹਿਰੇ ਸਨ। ਭਾਈ ਨੰਦਲਾਲ, ਉਸ ਦੀ ਧਰਮਪਤਨੀ ਅਤੇ ਦੋ ਬੇਟਿਆਂ ਭਾਗਮੱਲ ਅਤੇ ਬਾਗਮੱਲ ਨੇ ਗੁਰੂ ਸਾਹਿਬ ਦੀ ਬੜੀ ਸੇਵਾ ਕੀਤੀ। ਗੁਰੂ ਸਾਹਿਬ ਇਥੇ ਰੋਜ਼ ਦੀਵਾਨ ਸਜਾਉਂਦੇ ਅਤੇ ਸੰਗਤਾਂ ਨੂੰ ਉਪਦੇਸ਼ ਦੇ ਕੇ ਸਰਸ਼ਾਰ ਕਰਦੇ ਰਹੇ। ਇਥੋਂ ਹੀ ਗੁਰੂ ਸਾਹਿਬ ਭਾਈ ਮੱਖਣ ਸ਼ਾਹ ਵਣਜਾਰਾ ਦੇ ਟਾਂਡੇ ਤੇ ਸ੍ਰੀਨਗਰ ਕਸ਼ਮੀਰ ਵੱਲ ਗਏ ਸਨ। ਸਿਆਲਕੋਟ ਵਿਚ ਗੁਰੂ ਸਾਹਿਬ ਦਾ ਕੋਈ ਯਾਦਗਾਰੀ ਅਸਥਾਨ ਨਹੀਂ ਬਣਿਆ।

### ਸਿੱਧਵਾਂ

ਪੰਜਾਬ ਦੇ ਜ਼ਿਲਾ ਨੌਸ਼ਹਿਰਾ ਦਾ ਇਕ ਪਿੰਡ ਸਿੱਧਵਾਂ ਹੈ ਜੋ ਫਗਵਾੜੇ ਦੇ ਉੱਤਰ-ਪੂਰਬ ਵੱਲ 13 ਕਿਲੋਮੀਟਰ ਦੂਰ ਹੈ। ਫਗਵਾੜੇ ਦਾ ਅਕਸ਼ਾਸ਼ 31°-14' ਅਤੇ ਰੇਖਾਸ਼ ਦੇਸ਼ਾਂਤਰ 75°-46' ਹੈ। ਗੁਰੂ ਹਰਿ ਰਾਇ ਸਾਹਿਬ ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਜਾਣ ਸਮੇਂ ਇਸ ਪਿੰਡ ਆਏ ਸਨ। ਗੁਰੂ ਸਾਹਿਬ ਦੀ ਯਾਦ ਵਿਚ ਇਤਿਹਾਸਕ 'ਗੁਰਦੁਆਰਾ ਡੰਡਾ ਸਾਹਿਬ, ਗੁਰੂ ਹਰਿ ਰਾਇ ਪਾਤਸ਼ਾਹ ਸੱਤਵੀਂ" ਬਣਿਆ ਹੈ। ਪੁਰਾਣੇ ਪਿੰਡ ਦੇ ਪੱਛਮ ਵੱਲ ਤਿੰਨ ਸੌ ਮੀਟਰ ਦੂਰ ਜਿਥੇ ਗੁਰੂ ਸਾਹਿਬ ਇੰਤਜ਼ਾਰ ਕਰਦੀ ਸੰਗਤ ਨੂੰ ਮਿਲੇ ਸਨ ਉਸੇ ਥਾਂ ਇਹ ਇਤਿਹਾਸਕ ਅਸਥਾਨ ਬਣਿਆ ਹੈ।

ਮੁਕਾਮੀ ਰਵਾਇਤ ਅਨੁਸਾਰ ਗੁਰੂ ਸਾਹਿਬ ਦੇ ਹੱਥ ਵਿਚ ਜੋ ਡੰਡਾ ਸੀ, ਉਹ ਉਨ੍ਹਾਂ ਜ਼ਮੀਨ ਵਿਚ ਹੀ ਗੱਡ ਦਿੱਤਾ ਜਿਸ ਤੋਂ ਬਾਅਦ ਵਿਚ ਦਰੱਖ਼ਤ ਦੀਆਂ ਕਰੂੰਬਲਾਂ ਫੁੱਟ ਪਈਆਂ। ਅੱਜ ਵੀ ਉਸ ਦਰੱਖ਼ਤ ਦੀ ਸੁੱਕੀ ਖੋੜ, ਮੁਰੱਬਾ ਹਾਲ ਦੇ ਵਿਚ ਪ੍ਰਕਾਸ਼ ਅਸਥਾਨ ਵਿਚਕਾਰ ਦਿਸਦੀ ਹੈ ਜਿਸ ਥਾਂ ਪਹਿਲਾਂ ਪੁਰਾਣਾ ਗੁੰਬਦਨੁਮਾ ਮੰਜੀ ਸਾਹਿਬ ਬਣਿਆ ਸੀ। ਗੁਰਦੁਆਰੇ ਦਾ ਪ੍ਰਬੰਧ ਪਿੰਡ ਦੀ ਸੰਗਤ ਕਰਦੀ ਹੈ।

### ਸ੍ਰੀਨਗਰ

ਸ੍ਰੀਨਗਰ ਜੰਮੂ-ਕਸ਼ਮੀਰ ਦੀ ਗਰਮੀਆਂ ਦੀ ਰਾਜਧਾਨੀ ਹੈ। ਇਹ ਦਰਿਆ ਜਿਹਲਮ ਦੇ ਦੋਵੇਂ ਕਿਨਾਰਿਆਂ ਤੇ ਵੱਸਿਆ ਹੋਇਆ ਹੈ। ਇਸ ਸ਼ਹਿਰ ਵਿਚ ਗੁਰੂ ਨਾਨਕ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿ ਰਾਇ ਸਾਹਿਬ ਦੇ ਪਵਿੱਤਰ ਕਦਮ ਪਏ ਹਨ। ਬਾਬਾ ਸ੍ਰੀਚੰਦ ਜੀ ਵੀ ਸ੍ਰੀਨਗਰ ਆਏ ਸਨ।

ਗੁਰੂ ਹਰਿ ਰਾਇ ਸਾਹਿਬ 20 ਅਪ੍ਰੈਲ 1660 ਨੂੰ ਸ੍ਰੀਨਗਰ ਪੁੱਜੇ ਸਨ ਜਿਥੇ ਭਾਈ ਦਾਸਾ, ਭਾਈ ਅੜੂਰਾਮ, ਭਾਈ ਸੇਵਾਦਾਸ, ਭਾਈ ਮਾਧੋ ਸੋਢੀ, ਭਾਈ ਗੜ੍ਹੀਆਂ ਜੀ ਨੇ ਜੀ-ਆਇਆਂ ਆਖਿਆ ਸੀ। ਗੁਰੂ ਹਰਿ ਰਾਇ ਸਾਹਿਬ ਜਲਾਲਪੁਰ ਜੱਟਾਂ, ਦਬੁਰਜੀ, ਗਲੋਟੀਆਂ ਖੁਰਦ, ਸਿਆਲਕੋਟ, ਮੋਟਾ ਟਾਂਡਾ, ਉੜੀ, ਬਾਰਾਮੂਲਾ ਤੋਂ ਹੋ ਕੇ ਸ੍ਰੀਨਗਰ ਪੁੱਜੇ ਸਨ। ਭਾਈ ਮੱਖੂ ਚੰਦ ਵੀ ਗੁਰੂ ਸਾਹਿਬ ਨਾਲ ਹੀ ਸੀ। ਗੁਰੂ

ਸਾਹਿਬ ਨੇ ਸ੍ਰੀਨਗਰ ਹਰੀ ਪਰਬਤ ਦੇ ਕੋਲ ਕਿਆਮ ਕੀਤਾ ਜਿਥੇ ਭਾਈ ਸੇਵਾਦਾਸ, ਭਾਈ ਮਾਧੋ ਸੋਢੀ ਅਤੇ ਭਾਈ ਰਾਮਗੜ੍ਹੀਆ ਆਦਿ ਗੁਰਸਿੱਖ ਨਿਵਾਸ ਰੱਖਦੇ ਸਨ। ਇਸ ਥਾਂ ਨੂੰ ਪਹਿਲਾਂ 'ਸਤਿਗੁਰ ਦੇਵੀ ਅੰਙਣ, ਹੱਕ ਬਾਜ਼ਾਰ' ਆਖਿਆ ਜਾਂਦਾ ਸੀ। ਗੁਰੂ ਸਾਹਿਬ ਦੇ ਗੁਰਦੁਆਰੇ ਨੂੰ 'ਚਾਏ ਗੁਰੂ ਹਰਿ ਰਾਇ ਸਾਹਿਬ' ਆਖਿਆ ਜਾਂਦਾ ਸੀ, ਜਿਸ ਦਾ ਕਾਰਨ ਇਕ ਖੂਹ ਵੀ ਸੀ। ਅਜੋਕੇ 'ਗੁਰਦੁਆਰਾ ਛੇਵੀਂ ਪਾਤਸ਼ਾਹੀ, ਸ੍ਰੀਨਗਰ' ਤੋਂ ਥੋੜ੍ਹੀ ਦੂਰੀ ਤੇ ਕੁਝ ਵਰ੍ਹੇ ਪਹਿਲਾਂ ਇਕ ਕੇਸਰੀ ਨਿਸ਼ਾਨ ਸਾਹਿਬ ਝੂਲਦਾ ਸੀ ਅਤੇ ਸੰਗਤਾਂ ਦੀਵਾ ਜਗਾਉਂਦੀਆਂ ਸਨ। ਇਸ ਗੁਰਦੁਆਰੇ ਨਾਲ ਕਾਫ਼ੀ ਜ਼ਮੀਨ, ਜਗੀਰਾਂ ਆਦਿ ਖਾਲਸਾ ਰਾਜ ਸਮੇਂ ਲੱਗੀਆਂ ਹੋਈਆਂ ਸਨ, ਜਿਨ੍ਹਾਂ ਦੀ ਤਫ਼ਸੀਲ ਫ਼ਾਰਸੀ ਕਿਤਾਬ 'ਦਸਤੂਰ-ਅਲ-ਅਮਲਾ' (ਜਿਸ ਨੂੰ ਭੁਲੇਖੇ ਨਾਲ 'ਤਾਰੀਖ਼ ਕਲਾਂ' ਆਖਿਆ ਜਾਂਦਾ ਹੈ) ਵਿਚ ਮਿਲਦੀ ਹੈ। ਕਸ਼ਮੀਰ ਵਿਚ ਗੁਰੂ ਹਰਿ ਰਾਇ ਸਾਹਿਬ ਪੂਰੇ 4 ਮਹੀਨੇ ਠਹਿਰੇ ਸਨ। ਕਸ਼ਮੀਰੀ ਸਿੱਖਾਂ ਦੀ ਸਿਤਮ-ਜ਼ਰੀਫ਼ੀ ਕਾਰਨ ਇਹ ਗੁਰਦੁਆਰਾ ਹੁਣ ਸਦਾ ਲਈ ਅਲੋਪ ਹੋ ਗਿਆ ਹੈ।

### ਹਕੀਮਪੁਰ

ਪੰਜਾਬ ਦੇ ਜ਼ਿਲਾ ਜਲੰਧਰ ਵਿਚ ਪਿੰਡ ਹਕੀਮਪੁਰ ਆਉਂਦਾ ਹੈ। ਇਹ ਬੰਗਾ ਦੇ ਦੱਖਣ-ਪੂਰਬ ਵੱਲ ਨੌਂ ਕਿਲੋਮੀਟਰ ਦੂਰ ਹੈ। ਬੰਗਾ ਦਾ ਅਕਸ਼ਾਸ਼ 31°-11' ਅਤੇ ਰੇਖਾਸ਼ ਦੇਸ਼ਾਂਤਰ 76° ਹੈ। ਇਸ ਪਿੰਡ ਵਿਚ ਗੁਰੂ ਨਾਨਕ ਸਾਹਿਬ ਤੋਂ ਇਲਾਵਾ ਗੁਰੂ ਹਰਿ ਰਾਇ ਸਾਹਿਬ ਵੀ ਆਏ ਸਨ ਜਦੋਂ ਗੁਰੂ ਜੀ ਆਪਣੇ ਇਕ ਪ੍ਰਚਾਰਕ ਦੌਰੇ ਸਮੇਂ ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਜਾ ਰਹੇ ਸਨ। ਗੁਰੂ ਸਾਹਿਬ ਕੁਝ ਸਮਾਂ ਇਸ ਪਿੰਡ ਵਿਚ ਠਹਿਰੇ ਸਨ।

ਗੁਰਦੁਆਰਾ ਸਾਹਿਬ ਪਿੰਡ ਦੇ ਉੱਤਰ ਵੱਲ ਇਕ ਕਿਲੋਮੀਟਰ ਦੂਰ ਹੈ। ਅਜੋਕੀ ਤਿੰਨ-ਮੰਜ਼ਲੀ ਇਮਾਰਤ 1974 ਵਿਚ ਬਾਬਾ ਨਿਹਾਲ ਸਿੰਘ ਜੀ 'ਹਰੀਆਂ ਵੇਲਾਂ' ਨੇ ਬਣਾਈ ਹੈ। ਕੁਝ ਸਮਾਂ ਪਹਿਲਾਂ ਉਹ ਪਿੱਪਲ ਅਤੇ ਨਿੰਮ ਦੇ ਦਰੱਖ਼ਤ ਮੌਜੂਦ ਸਨ ਜਿਨ੍ਹਾਂ ਨਾਲ ਗੁਰੂ ਸਾਹਿਬ ਨੇ ਆਪਣਾ ਘੋੜਾ ਬੱਧਾ ਸੀ। ਗੁਰਦੁਆਰੇ ਨਾਲ ਚਾਰ ਏਕੜ ਦਾ ਅਹਾਤਾ ਹੈ। ਗੁਰਦੁਆਰੇ ਦਾ ਪ੍ਰਬੰਧ ਸ਼੍ਰ: ਗੁ: ਪ੍ਰੋ: ਕਮੇਟੀ ਕਰਦੀ ਹੈ ਪਰ ਸੇਵਾ-ਸੰਭਾਲ ਇਕ ਨਿਹੰਗ ਸਿੰਘਾਂ ਦੇ ਤਰਣਾ ਦਲ ਦੇ ਬਾਬਾ ਨਿਹਾਲ ਸਿੰਘ ਹਰੀਆਂ ਵੇਲਾ ਕਰਦੇ ਹਨ।

### ਹਦੀਆਬਾਦ

ਪੰਜਾਬ ਦੇ ਕਪੂਰਥਲਾ ਜ਼ਿਲਾ ਦਾ ਇਕ ਪਿੰਡ ਜੋ ਫਗਵਾੜਾ ਤੋਂ ਡੇਢ ਕਿਲੋਮੀਟਰ ਪੱਛਮ ਵੱਲ ਹੈ। ਫਗਵਾੜਾ ਦਾ ਅਕਸ਼ਾਸ਼ 31°-14' ਅਤੇ ਰੇਖਾਸ਼ ਦੇਸ਼ਾਂਤਰ 75°-46' ਹੈ। ਗੁਰੂ ਹਰਿਗੋਬਿੰਦ ਸਾਹਿਬ ਵੀ ਇਸ ਪਿੰਡ ਆਏ ਸਨ ਜਿਨ੍ਹਾਂ ਦੀ ਯਾਦ ਵਿਚ 'ਗੁਰਦੁਆਰਾ ਛੇਵੀਂ ਪਾਤਸ਼ਾਹੀ' ਬਣਿਆ ਹੈ। ਮੁਕਾਮੀ ਰਵਾਇਤ ਅਨੁਸਾਰ ਗੁਰੂ ਹਰਿ ਰਾਇ ਸਾਹਿਬ ਵੀ ਇਸ ਪਿੰਡ ਆਏ ਸਨ ਪਰ ਕੋਈ ਇਤਿਹਾਸਕ ਅਸਥਾਨ ਨਹੀਂ ਬਣਿਆ।

### ਹਰਿ ਰਾਇ ਪੁਰ

ਪੰਜਾਬ ਦੇ ਬਠਿੰਡਾ ਸ਼ਹਿਰ ਦੇ ਉੱਤਰ ਵੱਲ 19 ਕਿਲੋਮੀਟਰ ਦੂਰ 'ਹਰਿ ਰਾਇ ਪੁਰ' ਪਿੰਡ ਆਉਂਦਾ ਹੈ। ਇਸ ਦਾ ਪਹਿਲਾ ਨਾਂ 'ਭਖੌੜੀ' ਸੀ। ਬਠਿੰਡਾ ਦਾ ਅਕਸ਼ਾਸ਼ 30°-14' ਅਤੇ ਰੇਖਾਸ਼ ਦੇਸ਼ਾਂਤਰ 74°-59' ਹੈ। ਇਸ ਪਿੰਡ ਗੁਰੂ ਹਰਿ ਰਾਇ ਸਾਹਿਬ ਇਕ ਵੇਰ ਮਾਲਵਾ ਖ਼ਿੱਤੇ ਦੇ ਪ੍ਰਚਾਰ ਦੌਰੇ ਸਮੇਂ ਆ ਕੇ ਠਹਿਰੇ ਸਨ। ਇਹ ਪਿੰਡ ਗੁਨਿਆਣਾ ਰੇਲਵੇ ਸਟੇਸ਼ਨ ਤੋਂ ਕੇਵਲ ਪੰਜ ਕਿਲੋਮੀਟਰ ਦੂਰ ਹੈ। 1960 ਵਿਚ 'ਭਖੌੜੀ' ਦਾ ਨਾਂ ਬਦਲ ਕੇ 'ਹਰਿ ਰਾਇ ਪੁਰ' ਰਖਿਆ ਗਿਆ ਹੈ। ਗੁਰੂ ਗੋਬਿੰਦ ਸਿੰਘ ਵੀ ਇਸ ਪਿੰਡ ਵਿਚ ਆਏ ਸਨ।

ਅਜੋਕੀ ਗੁਰਦੁਆਰਾ ਸਾਹਿਬ ਦੀ ਇਮਾਰਤ 1928 ਵਿਚ ਪਿੰਡ ਦੇ ਉੱਤਰ-ਪੱਛਮ ਵੱਲ ਚਾਰ ਸੌ ਮੀਟਰ ਦੂਰ ਹੈ। ਇਸ ਇਤਿਹਾਸਕ ਅਸਥਾਨ ਨੂੰ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ' ਆਖਿਆ ਜਾਂਦਾ ਹੈ। ਗੁਰਦੁਆਰੇ ਨਾਲ 18 ਏਕੜ ਜ਼ਮੀਨ ਹੈ ਅਤੇ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

### ਕਰਤਾਰਪੁਰ

ਪੰਜਾਬ ਦੇ ਜ਼ਿਲਾ ਜਲੰਧਰ ਦਾ ਇਹ ਇਤਿਹਾਸਕ ਨਗਰ ਹੈ, ਜਿਸ ਦਾ ਅਕਸ਼ਾਸ਼ 31°-26' ਅਤੇ ਰੇਖਾਸ਼ ਦੇਸ਼ਾਂਤਰ 75°-30' ਹੈ। ਇਹ ਜਲੰਧਰ ਤੋਂ 15 ਕਿਲੋਮੀਟਰ ਉੱਤਰ-ਪੱਛਮ ਵੱਲ ਸਥਿਤ ਹੈ। ਇਹ ਨਗਰ ਪੰਜਵੇਂ ਨਾਨਕ ਨੇ 1594 ਵਿਚ ਅਕਬਰ ਬਾਦਸ਼ਾਹ ਦੇ ਸਮੇਂ ਵਸਾਇਆ ਸੀ। ਪੰਜਵੇਂ, ਛੇਵੇਂ ਅਤੇ ਨੌਵੇਂ ਨਾਨਕ ਤੋਂ ਇਲਾਵਾ ਸੱਤਵੇਂ ਨਾਨਕ ਗੁਰੂ ਹਰਿ ਰਾਇ ਸਾਹਿਬ ਦਾ ਇਤਿਹਾਸਕ ਅਸਥਾਨ 'ਗੁਰਦੁਆਰਾ ਟਾਹਲੀ ਸਾਹਿਬ ਪਾਤਸ਼ਾਹੀ ਸੱਤਵੀਂ' ਬਣਿਆ ਹੈ। ਗੁਰੂ ਹਰਿ ਰਾਇ ਸਾਹਿਬ ਘੋੜੇ ਤੇ ਸਵਾਰ ਹੋ ਕੇ 1658 ਵਿਚ ਕੀਰਤਪੁਰ ਸਾਹਿਬ ਤੋਂ ਗੋਇੰਦਪੁਰ ਸਾਹਿਬ ਜਾਣ ਸਮੇਂ ਠਹਿਰੇ ਸਨ। ਗੁਰਦੁਆਰੇ ਦਾ ਨਾਂ 'ਸ਼ਿਸ਼ਮ' ਦੇ ਦਰੱਖ਼ਤ (ਟਾਹਲੀ) Dalbergia sissoo ਤੋਂ ਪਿਆ ਹੈ। ਇਸੇ ਟਾਹਲੀ ਨਾਲ ਗੁਰੂ ਸਾਹਿਬ ਨੇ ਆਪਣਾ ਘੋੜਾ ਬੰਨ੍ਹਿਆ ਸੀ। ਅਜੋਕੀ ਇਮਾਰਤ 1949 ਵਿਚ ਸੰਤ ਈਸ਼ਰ ਸਿੰਘ ਦੀ ਨਿਗਰਾਨੀ ਹੇਠ ਬਣੀ ਹੈ।

'ਸ਼ੀਸ਼ ਮਹੱਲ' ਵਿਚ ਇਕ ਖੰਡਾ ਪਿਆ ਹੈ ਜਿਸ ਤੇ ਲਿਖਿਆ ਹੋਇਆ ਹੈ "ਗੁਰੂ ਨਾਨਕ ਜੀ ਸਹਾਇ ਗੁਰੂ ਹਰਿ ਰਾਇ ਜੀ 1694"। ਇਹ ਖੰਡਾ ਅੱਜ ਵੀ ਮੌਜੂਦ ਹੈ।

### ਕੀਰਤਪੁਰ ਸਾਹਿਬ

ਕੀਰਤਪੁਰ ਸਾਹਿਬ ਪੰਜਾਬ ਦੇ ਜ਼ਿਲਾ ਰੋਪੜੇ (ਰੂਪ ਨਗਰ) ਵਿਚ ਸ਼ਿਵਾਲਕ ਪਹਾੜੀਆਂ ਦੇ ਦਾਮਨ ਵਿਚ ਸਥਿਤ ਹੈ। ਕੀਰਤਪੁਰ ਸਾਹਿਬ ਦਾ ਅਕਸ਼ਾਸ਼ 76°-35' ਅਤੇ ਰੇਖਾਸ਼ ਦੇਸ਼ਾਂਤਰ 31°-11' ਹੈ।

ਕੀਰਤਪੁਰ ਸਾਹਿਬ ਪਿੰਡ ਦੀ ਨੀਂਹ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮ ਨਾਲ ਬਾਬਾ ਗੁਰਦਿੱਤਾ ਜੀ ਨੇ ਰੱਖੀ ਸੀ ਪਰ 'ਭੱਟ ਵਹੀਆਂ' ਅਨੁਸਾਰ ਨੀਂਹ ਗੁਰੂ ਨਾਨਕ

ਸਾਹਿਬ ਦੇ ਬੇਟੇ ਬਾਬਾ ਸ੍ਰੀ ਚੰਦ ਜੀ ਨੇ 1 ਮਈ 1626 ਨੂੰ ਰੱਖੀ ਸੀ। ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜਨਮ ਵੀ ਇਸੇ ਨਗਰ ਵਿਖੇ ਹੋਇਆ। ਇਸ ਨਗਰ ਵਿਚ ਛੇ ਗੁਰੂ ਸਾਹਿਬਾਨ, ਬਾਬਾ ਸ੍ਰੀਚੰਦ, ਬਾਬਾ ਗੁਰਦਿੱਤਾ ਜੀ ਅਤੇ ਬੀਬੀ ਰੂਪ ਕੌਰ (ਬੇਟੀ ਗੁਰੂ ਹਰਿ ਰਾਇ ਸਾਹਿਬ) ਦੇ ਇਤਿਹਾਸਕ ਅਸਥਾਨ ਬਣੇ ਹੋਏ ਹਨ।

'ਗੁਰਦੁਆਰਾ ਸ਼ੀਸ਼ ਮਹੱਲ' ਕੀਰਤਪੁਰ ਸਾਹਿਬ ਵਿਚ ਬਣੀ ਪਹਿਲੀ ਇਮਾਰਤ ਹੈ।

ਇਹ ਅਸਲੋਂ ਬਾਬਾ ਗੁਰਦਿੱਤਾ ਜੀ ਦਾ ਘਰ ਸੀ। ਇਥੇ ਹੀ ਗੁਰੂ ਹਰਿ ਰਾਇ ਸਾਹਿਬ ਦਾ 16 ਜਨਵਰੀ 1630 ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ 20 ਜੁਲਾਈ 1652 ਨੂੰ ਜਨਮ ਹੋਇਆ ਸੀ। ਪੁਰਾਣੀ ਇਮਾਰਤ ਢਾਹ ਕੇ ਹੁਣ ਨਵੀਂ ਇਮਾਰਤ ਉੱਚੀ ਅਤੇ ਸੁੰਦਰ ਉਸਾਰੀ ਗਈ ਹੈ। 'ਸ਼ੀਸ਼ ਮਹੱਲ' ਪ੍ਰਸਿੱਧ ਹੋਣ ਕਾਰਨ ਨਵੀਂ ਇਮਾਰਤ ਦੇ ਅੰਦਰ ਵੀ ਸ਼ੀਸ਼ੇ ਲਾਏ ਗਏ ਹਨ ਅਤੇ ਦੀਵਾਰਾਂ ਤੇ ਸੋਨੇ ਦੀ ਪਾਣ ਚਾੜ੍ਹੀ ਗਈ ਹੈ। ਇਥੇ ਅਸੀਂ ਕੇਵਲ ਗੁਰੂ ਹਰਿ ਰਾਇ ਸਾਹਿਬ ਨਾਲ ਸੰਬੰਧਤ ਇਤਿਹਾਸਕ ਅਸਥਾਨਾਂ ਦਾ ਜ਼ਿਕਰ ਕਰਾਂਗੇ :

**(ੳ) ਗੁਰਦੁਆਰਾ ਤਖ਼ਤ ਕੋਟ ਸਾਹਿਬ** : ਇਹ ਅਸਥਾਨ ਉਹ ਹੈ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਨੇ 'ਤਖ਼ਤ' ਕਾਇਮ ਕਰਕੇ ਕਿਲ੍ਹਾ ਬਣਾਇਆ ਸੀ। ਗੁਰੂ ਸਾਹਿਬ 'ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ' ਦੀ ਕਾਰਵਾਈ ਇਸੇ ਥਾਂ ਤੋਂ ਚਲਾਇਆ ਕਰਦੇ ਸਨ। ਗੁਰੂ ਹਰਿ ਰਾਇ ਸਾਹਿਬ (8 ਮਾਰਚ 1644) ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ (7 ਅਕਤੂਬਰ 1661) ਦੀ ਗੱਦੀਨਸ਼ੀਨੀ ਵੀ ਇਸੇ ਥਾਂ 'ਤੇ ਹੋਈ ਸੀ।

**(ਅ) ਗੁਰਦੁਆਰਾ ਹਰਿਮੰਦਰ ਸਾਹਿਬ ਪਾਤਸ਼ਾਹੀ ਛੇਵੀਂ** : ਇਸ ਥਾਂ 'ਤੇ ਮੀਰੀ-ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਨੇ ਇਕ ਖ਼ੂਬਸੂਰਤ ਬਾਗ਼ ਲਗਵਾਇਆ ਹੋਇਆ ਸੀ ਜਿਸ ਵਿਚ ਚਾਰੇ ਪਾਸੇ ਫੁਹਾਰੇ ਚਲਿਆ ਕਰਦੇ ਸਨ। ਬਾਗ਼ ਵਿਚ ਕਿਸਮ-ਕਿਸਮ ਦੇ ਫੁੱਲ ਅਤੇ ਜੜ੍ਹੀਆਂ-ਬੂਟੀਆਂ ਦੇ ਬੂਟੇ ਲੱਗੇ ਹੋਏ ਸਨ। ਗੁਰੂ ਹਰਿ ਰਾਇ ਸਾਹਿਬ ਨੇ ਵੀ ਇਸ ਬਾਗ਼ ਵਿਚ ਫੁੱਲਾਂ ਅਤੇ ਜੜ੍ਹੀ-ਬੂਟੀਆਂ ਲਾਉਣ ਵਿਚ ਵਾਧਾ ਕੀਤਾ। ਇਸ ਬਾਗ਼ ਨੂੰ 'ਨੌਲੱਖਾ ਬਾਗ਼' ਵੀ ਆਖਿਆ ਜਾਂਦਾ ਸੀ। ਇਸ ਬਾਗ਼ ਵਿਚ ਅੱਠ ਕੋਨਿਆਂ ਵਾਲੇ ਫੁਹਾਰੇ ਵੀ ਚੱਲਿਆ ਕਰਦੇ ਸਨ।

ਇਸ 'ਨੌਲੱਖਾ' ਬਾਗ਼ ਵਿਚ ਜਦੋਂ (ਗੁਰੂ) ਹਰਿ ਰਾਇ ਸਾਹਿਬ ਇਕ ਵੇਰ ਸੈਰ ਕਰ ਰਹੇ ਸਨ ਤਾਂ ਅਚਾਨਕ ਉਨ੍ਹਾਂ ਦੇ ਚੋਲੇ ਨਾਲ ਟਕਰਾ ਕੇ ਕਈ ਖ਼ੂਬਸੂਰਤ ਫੁੱਲ ਹੇਠਾਂ ਡਿੱਗ ਪਏ ਸਨ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਤਾਕੀਦ ਕੀਤੀ ਕਿ "ਧਿਆਨ ਰਖਿਆ ਕਰੋ।" ਜਦੋਂ (ਗੁਰੂ) ਹਰਿ ਰਾਇ ਸਾਹਿਬ ਗੁਰੂ ਬਣੇ ਤਾਂ ਉਨ੍ਹਾਂ ਇਸ ਬਾਗ਼ ਦੇ ਅੰਦਰ ਹੀ ਇਕ ਚਿੜੀਆਘਰ ਬਣਵਾਇਆ ਜਿਥੇ ਸ਼ਿਕਾਰ ਦੌਰਾਨ ਫੜੇ ਗਏ ਪੰਛੀਆਂ ਅਤੇ ਜਾਨਵਰਾਂ ਨੂੰ ਸੁਰੱਖਿਅਤ ਰਖਿਆ ਜਾਂਦਾ ਸੀ।

ਇਕ ਰਵਾਇਤ ਮੁਤਾਬਿਕ ਦਾਰਾ ਸ਼ਿਕੋਹ ਗੁਰੂ ਹਰਿ ਰਾਇ ਸਾਹਿਬ ਨੂੰ ਇਸ ਬਾਗ਼ ਵਿਚ ਮਿਲਣ ਆਇਆ ਸੀ। ਗੁਰੂ ਸਾਹਿਬ ਨੇ ਉਸ ਨੂੰ ਅਜਿਹੀ ਦਵਾਈ

ਮੁਹੱਈਆ ਕਰਵਾਈ ਸੀ ਜਿਸ ਨਾਲ ਦਾਰਾ ਸ਼ਿਕੋਹ ਨੂੰ ਇਕ ਲੰਮੀ ਬੀਮਾਰੀ ਤੋਂ ਛੁਟਕਾਰਾ ਮਿਲਿਆ ਸੀ। ਇਸ ਗੁਰਦੁਆਰੇ ਨਾਲ ਪੰਜ ਏਕੜ ਜ਼ਮੀਨ ਲੱਗੀ ਹੋਈ ਹੈ।

**(ੲ) ਗੁਰਦੁਆਰਾ ਦਮਦਮਾ ਸਾਹਿਬ** : ਇਹ ਉਹ ਥਾਂ ਹੈ ਜਿਥੇ ਗੁਰੂ ਹਰਿ ਰਾਇ ਸਾਹਿਬ ਬਾਹਰੋਂ ਆਈਆਂ ਸੰਗਤਾਂ ਨੂੰ ਦਰਸ਼ਨ-ਦੀਦਾਰੇ ਦਿਆ ਕਰਦੇ ਸਨ। ਇਹ ਅਸਥਾਨ ਗੁਰਦੁਆਰਾ ਸ਼ੀਸ਼ ਮਹੱਲ ਤੋਂ ਵੀਹ ਮੀਟਰ ਦੂਰ ਪੱਛਮ ਵੱਲ ਹੈ। ਇਥੇ ਗੁਰੂ ਸਾਹਿਬ ਰੋਜ਼ ਦੀਵਾਨ ਸਜਾਉਂਦੇ ਸਨ।

**(ਸ) ਗੁਰਦੁਆਰਾ ਚੁਬੱਚਾ ਸਾਹਿਬ** : ਇਹ ਗੁਰਦੁਆਰਾ, ਦਮਦਮਾ ਸਾਹਿਬ ਦੇ ਦੱਖਣ-ਪੱਛਮ ਵੱਲ ਹੈ। ਇਸ ਥਾਂ ਤੇ ਗੁਰੂ ਹਰਿ ਰਾਇ ਸਾਹਿਬ ਦੇ ਘੋੜਿਆਂ ਦੇ ਚੁੱਬਚਾ ਸੀ ਜੋ ਹੁਣ ਕੇਵਲ ਛੋਟੀ ਜਿਹੀ ਵਲਗਣ ਬਣ ਕੇ ਰਹਿ ਗਿਆ ਹੈ ਅਤੇ ਇਸ ਦੀ ਜ਼ਮੀਨ ਉਪਰ ਘਰ ਅਤੇ ਦੁਕਾਨਾਂ ਉੱਸਰ ਚੁੱਕੀਆਂ ਹਨ। ਗੁਰੂ ਹਰਿ ਰਾਇ ਸਾਹਿਬ ਕੋਲ 2200 ਘੋੜੇ, ਬਹੁਤ ਸਾਰੇ ਹਾਥੀ, ਮੱਝਾਂ ਅਤੇ ਗਊਆਂ ਸਨ ਜੋ ਵੱਖ-ਵੱਖ ਅਸਤਬਲਾਂ ਵਿਚ ਰੱਖੇ ਹੋਏ ਸਨ। ਇਨ੍ਹਾਂ ਸਾਰਿਆਂ ਵਾਸਤੇ ਦਾਣੇ ਦਾ ਸਟੋਰ ਵੀ ਇਥੇ ਹੀ ਹੋਇਆ ਕਰਦਾ ਸੀ। ਇਹ ਸਟੋਰ ਅੱਠੋ ਪਹਿਰ, ਤੀਹ ਦਿਨ ਤੇ ਬਾਰਾਂ ਮਹੀਨੇ ਦਾਣੇ ਨਾਲ ਭਰਪੂਰ ਹੋਇਆ ਕਰਦਾ ਸੀ। ਗੁਰੂ ਸਾਹਿਬ ਦੀ ਫ਼ੌਜ ਕੀਰਤਪੁਰ ਸਾਹਿਬ ਦੇ ਦੱਖਣ ਵੱਲ ਛੇ ਕਿਲੋਮੀਟਰ ਦੂਰ ਪਿੰਡ 'ਬੰਗਾ' ਵਿਚ ਕਿਆਮ ਕਰਦੀ ਸੀ। ਕਈ ਵੇਰ ਗੁਰੂ ਸਾਹਿਬ ਆਪਣੇ ਹੱਥਾਂ ਨਾਲ ਘੋੜਿਆਂ, ਹਾਥੀਆਂ, ਮੱਝਾਂ ਆਦਿ ਨੂੰ ਦਾਣੇ ਦਿਆ ਕਰਦੇ ਸਨ। ਇਹ ਗੁਰਦੁਆਰਾ ਵੀ ਕੀਰਤਪੁਰ ਸਾਹਿਬ ਦੇ ਦੂਜਿਆਂ ਗੁਰਦੁਆਰਿਆਂ ਵਾਂਗ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਆਉਂਦਾ ਹੈ।

**(ਹ) ਗੁਰਦੁਆਰਾ ਮੰਜੀ ਸਾਹਿਬ** : ਇਸ ਥਾਂ ਗੁਰੂ ਹਰਿ ਰਾਇ ਸਾਹਿਬ ਦੀ ਬੇਟੀ ਰੂਪ ਕੌਰ ਜੀ ਦਾ ਘਰ ਹੁੰਦਾ ਸੀ। ਇਨ੍ਹਾਂ ਦਾ ਵਿਆਹ ਭਾਈ ਖੇਮਕਰਨ (ਪਿੰਡ ਪਸਰੂਰ, ਗੁਜਰਾਂਵਾਲਾ) ਨਾਲ 3 ਦਸੰਬਰ 1662 ਨੂੰ ਹੋਇਆ ਸੀ। ਇਹ ਤਿੰਨ ਦਿਨ ਸਹੁਰੇ ਰਹਿਣ ਮਗਰੋਂ ਪੱਕੇ ਤੌਰ ਤੇ ਪਿੰਡ ਕਲਿਆਣਪੁਰ ਆ ਕੇ ਵੱਸ ਗਏ ਸਨ। ਕਲਿਆਣਪੁਰ ਹੁਣ ਕੀਰਤਪੁਰ ਸਾਹਿਬ ਦਾ ਹੀ ਹਿੱਸਾ ਹੈ। ਇਥੇ ਹੀ ਬੀਬੀ ਰੂਪ ਕੌਰ ਦੇ ਬੇਟੇ ਭਾਈ ਅਮਰ ਸਿੰਘ ਦਾ ਜਨਮ ਹੋਇਆ ਸੀ। ਇਸ ਇਤਿਹਾਸਕ ਗੁਰਦੁਆਰੇ ਵਿਚ ਬੀਬੀ ਰੂਪ ਕੌਰ ਦਾ ਹੱਥੀਂ ਕੱਢਿਆ ਹੋਇਆ ਰੁਮਾਲ, ਗੁਰਬਾਣੀ ਦੇ ਸ਼ਬਦਾਂ ਦੀ ਇਕ ਪੋਥੀ, ਇਕ ਹੱਥ-ਪੱਖੀ ਅਤੇ ਬਾਬਾ ਸ੍ਰੀਚੰਦ ਜੀ ਦੀ ਸੇਲੀ-ਟੋਪੀ ਪਈਆਂ ਹਨ। ਗੁਰਦੁਆਰਾ ਦੋ-ਮੰਜ਼ਲਾ ਹੈ ਪਰ ਪ੍ਰਕਾਸ਼ ਅਸਥਾਨ ਪਹਿਲੀ ਮੰਜ਼ਲ ਵਿਚ ਬਣਿਆ ਹੈ।

**(ਕ) ਗੁਰਦੁਆਰਾ ਪਤਾਲਪੁਰੀ** : ਇਹ ਗੁਰਦੁਆਰਾ ਦਰਿਆ ਸਤਲੁਜ ਦੇ ਕੰਢੇ ਤੇ ਸ਼ਸ਼ੋਭਿਤ ਹੈ। ਇਥੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿ ਰਾਇ ਸਾਹਿਬ ਦਾ ਸਸਕਾਰ ਹੋਇਆ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀਆਂ ਅਸਥੀਆਂ ਦਿੱਲੀ ਤੋਂ ਲਿਆ ਕੇ ਇਥੇ ਹੀ ਜਲ-ਪ੍ਰਵਾਹ ਕੀਤੀਆਂ ਗਈਆਂ ਸਨ। ਗੁਰਦੁਆਰਾ ਸਾਹਿਬ ਸੁੰਦਰ ਅਤੇ ਵਿਸ਼ਾਲ ਬਣਿਆ ਹੈ।

### ਕੋਟਲਾ ਨਿਹੰਗ ਖ਼ਾਨ

ਪੰਜਾਬ ਦੇ ਰੋਪੜ ਜ਼ਿਲ੍ਹੇ ਵਿਚ ਇਹ ਪਿੰਡ ਆਉਂਦਾ ਹੈ। ਜੋ ਰੋਪੜ ਦੇ ਦੱਖਣ ਵੱਲ ਦੋ ਕਿਲੋਮੀਟਰ ਦੂਰ ਹੈ। ਇਸ ਥਾਂ 'ਗੁਰਦੁਆਰਾ ਭੱਠਾ ਸਾਹਿਬ' ਬਣਿਆ ਹੋਇਆ ਹੈ। ਰੋਪੜ ਦਾ ਅਕਸ਼ਾਸ਼ 30°-58' ਅਤੇ ਰੇਖਾਸ਼ ਦੇਸ਼ਾਂਤਰ 76°-31' ਹੈ। ਪਿੰਡ ਦਾ ਨਾਂ ਮੁਕਾਮੀ ਮੁਖੀ ਨਿਹੰਗ ਖ਼ਾਨ ਦੇ ਨਾਂ 'ਤੇ ਹੀ ਰਖਿਆ ਗਿਆ ਹੈ ਜੋ ਰੱਬ ਦੇ ਭੈਅ ਵਿਚ ਰਹਿਣ ਵਾਲਾ ਅਫ਼ਗਾਨੀ ਸੀ। ਇਸ ਪਿੰਡ ਵਿਚ ਗੁਰੂ ਹਰਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ, ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਸਮੇਂ-ਸਮੇਂ ਆ ਕੇ ਠਹਿਰੇ ਸਨ। ਇਹ ਗੁਰੂ ਸਾਹਿਬਾਨ ਦਾ ਬੜਾ ਸ਼ਰਧਾਲੂ ਅਤੇ ਲਾਸਾਨੀ ਸੇਵਕ ਸੀ। ਇਸ ਪਿੰਡ ਦਾ ਪਹਿਲਾ ਨਾਂ 'ਕੋਟ ਪਠਾਣਾ' ਤੋਂ ਬਦਲ ਕੇ 'ਕੋਟਲਾ ਨਿਹੰਗ ਖ਼ਾਨ' ਗੁਰੂ ਗੋਬਿੰਦ ਸਿੰਘ ਸਾਹਿਬ ਨੇ ਹੀ ਰਖਿਆ ਸੀ।

ਗੁਰਦੁਆਰਾ ਸਾਹਿਬ ਦੀ ਇਮਾਰਤ ਤਿੰਨ ਏਕੜ ਜ਼ਮੀਨ ਦੀ ਚਾਰਦੀਵਾਰੀ ਅੰਦਰ ਹੈ ਜਿਸ ਵਿਚ ਬਹੁਤ ਸਾਰੇ ਹਾਲ ਅਤੇ ਕਮਰੇ ਬਣੇ ਹੋਏ ਹਨ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਮੁਕਾਮੀ ਕਮੇਟੀ ਕਰਦੀ ਹੈ।

### ਗਹਲ

ਪੰਜਾਬ ਦੇ ਜ਼ਿਲਾ ਸੰਗਰੂਰ ਦਾ ਇਕ ਪਿੰਡ ਬਰਨਾਲਾ ਦੇ ਉੱਤਰ ਵੱਲ 30 ਕਿਲੋਮੀਟਰ ਦੂਰ ਹੈ। ਬਰਨਾਲਾ ਦਾ ਅਕਸ਼ਾਸ਼ 30°-22' ਅਤੇ ਰੇਖਾਸ਼ ਦੇਸ਼ਾਂਤਰ 75°-32' ਹੈ। ਗੁਰੂ ਹਰਿ ਰਾਇ ਸਾਹਿਬ ਆਪਣੀ ਮਾਲਵਾ ਫੇਰੀ ਸਮੇਂ ਇਥੇ ਆਏ ਸਨ। ਇਤਿਹਾਸਕ ਅਸਥਾਨ 'ਗੁਰਦੁਆਰਾ ਗੁਰੂ ਹਰਿ ਰਾਇ ਪਾਤਸ਼ਾਹੀ ਸੱਤਵੀਂ' ਪਿੰਡ ਦੇ ਉੱਤਰ-ਪੂਰਬੀ ਸਿਰੇ ਵੱਲ ਹੈ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਮੁਕਾਮੀ ਕਮੇਟੀ ਕਰਦੀ ਹੈ।

### ਗਲੋਟੀਆਂ ਖੁਰਦ

ਪਾਕਿਸਤਾਨ ਦੇ ਜ਼ਿਲਾ ਸਿਆਲਕੋਟ ਦੀ ਤਹਿਸੀਲ ਡਸਕਾ ਦਾ ਇਕ ਪਿੰਡ ਹੈ ਜੋ ਗੁਜਰਾਂਵਾਲਾ-ਸਿਆਲਕੋਟ ਪ੍ਰਮੁੱਖ ਸੜਕ ਉੱਤੇ ਆਬਾਦ ਹੈ। ਪ੍ਰਮੁੱਖ ਸੜਕ ਤੋਂ ਚਾਰ ਕਿਲੋਮੀਟਰ ਹੈ ਅਤੇ ਇਥੇ ਛੇਵੇਂ ਪਾਤਸ਼ਾਹ ਦਾ ਪਵਿੱਤਰ ਅਸਥਾਨ ਹੈ। ਇਸ ਪਿੰਡ ਵਿਚ ਗੁਰੂ ਹਰਿ ਰਾਇ ਸਾਹਿਬ ਨੇ ਕਸ਼ਮੀਰ ਜਾਣ ਸਮੇਂ 1659-1660 ਵਿਚ ਆਪਣੇ ਮੁਬਾਰਕ ਕਦਮ ਪਾਏ ਸਨ। ਗੁਰੂ ਸਾਹਿਬ ਇਥੇ ਭਾਈ ਕੀਰਤੀਆ ਦੇ ਘਰ ਸਰਦੀਆਂ ਵਿਚ ਦਸੰਬਰ ਤੋਂ ਫ਼ਰਵਰੀ 1660 ਤਕ ਰਹੇ। ਗੁਰੂ ਹਰਿ ਰਾਇ ਸਾਹਿਬ ਦੀ ਯਾਦ ਵਿਚ ਕੋਈ ਇਤਿਹਾਸਕ ਅਸਥਾਨ ਇਸ ਪਿੰਡ ਵਿਚ ਨਹੀਂ ਬਣਿਆ।

### ਗੁਰਪਲਾਹ

ਪੰਜਾਬ ਦੇ ਫਗਵਾੜਾ ਦੇ ਪੂਰਬ ਵੱਲ ਤਿੰਨ ਕਿਲੋਮੀਟਰ ਦੂਰ 'ਗੁਰਦੁਆਰਾ ਗੁਰਪਲਾਹ ਸਾਹਿਬ ਪਾਤਸ਼ਾਹੀ ਸਤਵੀਂ' ਬਣਿਆ ਹੈ। ਪਲਾਹ ਉਹ ਢੱਕ (ਪਲਾਸ) ਹੁੰਦੀ ਹੈ ਜਿਸ ਨਾਲ ਗੁਰੂ ਦਾ ਸੰਬੰਧ ਹੋਵੇ। ਇਤਿਹਾਸ ਵਿਚ ਚਾਰ ਗੁਰਪਲਾਹ ਬਹੁਤ

ਪ੍ਰਸਿੱਧ ਹਨ। ਆਮ ਤੌਰ ਤੇ ਗੁਰੂ ਸਾਹਿਬਾਨ ਇਸ ਦਰੱਖ਼ਤ 'ਪਲਾਹ' ਹੇਠ ਆਰਾਮ ਕਰਦੇ ਸਨ। ਗੁਰੂ ਹਰਿ ਰਾਇ ਸਾਹਿਬ ਆਪਣੇ ਇਕ ਪ੍ਰਚਾਰਕ ਦੌਰੇ ਸਮੇਂ ਆ ਕੇ ਇਸ ਪਲਾਹ ਦੇ ਦਰੱਖ਼ਤ ਹੇਠ ਆ ਕੇ ਬੈਠੇ ਸਨ। ਇਸ ਇਤਿਹਾਸਕ ਗੁਰਦੁਆਰਾ ਸਾਹਿਬ ਦਾ ਨਿਰਮਾਣ ਕੀਤਾ ਗਿਆ ਹੈ।

**ਗੋਇੰਦਵਾਲ ਸਾਹਿਬ**

ਗੋਇੰਦਵਾਲ ਸਾਹਿਬ ਦਰਿਆ ਬਿਆਸ ਦੇ ਕੰਢੇ ਵੱਸਿਆ ਹੋਇਆ ਕਸਬਾ ਹੈ। ਇਹ ਖਡੂਰ ਸਾਹਿਬ ਦੇ ਨੇੜੇ ਅਤੇ ਤਰਨਤਾਰਨ ਸਾਹਿਬ ਤੋਂ 25 ਕਿਲੋਮੀਟਰ ਦੂਰ ਹੈ। ਗੋਇੰਦਵਾਲ ਸਾਹਿਬ ਦਾ ਅਕਸ਼ਾਸ਼ 31°-22' ਅਤੇ ਰੇਖਾਸ਼ ਦੇਸ਼ਾਂਤਰ 75°-9' ਹੈ। ਇਹ ਨਗਰ ਗੁਰੂ ਅਮਰਦਾਸ ਸਾਹਿਬ ਨੇ 1546 ਸੀ.ਈ. ਵਿਚ ਵਸਾਇਆ ਸੀ। ਇਸ ਨਗਰ ਵਿਚ ਗੁਰੂ ਅਮਰਦਾਸ ਸਾਹਿਬ, ਗੁਰੂ ਰਾਮਦਾਸ ਸਾਹਿਬ, ਗੁਰੂ ਅਰਜਨ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿ ਰਾਇ ਸਾਹਿਬ ਦੇ ਮੁਬਾਰਕ ਕਦਮ ਪਏ ਹਨ। ਇਸ ਨਗਰ ਵਿਚ ਬਹੁਤ ਸਾਰੇ ਇਤਿਹਾਸਕ ਅਸਥਾਨ ਬਣੇ ਹੋਏ ਹਨ।

**ਘੁੜਾਣ**

ਪੰਜਾਬ ਦੇ ਮੁਰਿੰਡੇ ਤੋਂ 8 ਕਿਲੋਮੀਟਰ ਦੂਰ ਪੱਛਮ ਵੱਲ ਪਿੰਡ ਘੁੜਾਣ ਹੈ। ਮੁਰਿੰਡੇ ਦਾ ਅਕਸ਼ਾਸ਼ 30°-47' ਅਤੇ ਰੇਖਾਸ਼ ਦੇਸ਼ਾਂਤਰ 76°-29' ਹੈ। ਇਸ ਪਿੰਡ ਵਿਚ ਗੁਰੂ ਹਰਿ ਰਾਏ ਸਾਹਿਬ ਇਕ ਪ੍ਰਚਾਰਕ ਫੇਰੀ ਸਮੇਂ ਆਏ ਸਨ। ਇਸ ਪਿੰਡ ਵਿਚ ਗੁਰੂ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਬਣਿਆ ਹੋਇਆ ਹੈ। 19ਵੀਂ ਸਦੀ ਵਿਚ ਇਥੇ ਦੋ-ਮੰਜ਼ਲਾ ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਉਸਾਰੀ ਹੋਈ। ਗੁਰੂ ਸਾਹਿਬ ਦਾ ਜਨਮ-ਦਿਹਾੜਾ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਇਸ ਪਿੰਡ ਵਿਚ ਗੁਰੂ ਤੇਗ ਬਹਾਦਰ ਸਾਹਿਬ ਦਾ ਇਤਿਹਾਸਕ 'ਗੁਰਦੁਆਰਾ ਅਕਾਲਗੜ੍ਹ ਪਾਤਸ਼ਾਹੀ ਨੌਵੀਂ ਵੀ ਬਣਿਆ ਹੈ।

**ਚਰਨੌਲੀ**

ਪੰਜਾਬ ਦੇ ਕੀਰਤਪੁਰ ਸਾਹਿਬ ਤੋਂ 10 ਕਿਲੋਮੀਟਰ ਪੱਛਮ ਵੱਲ ਕੀਰਤਪੁਰ-ਨੂਰਪੁਰ ਬੇਦੀ ਸੜਕ ਤੇ ਇਕ ਛੋਟਾ ਜਿਹਾ ਪਿੰਡ ਚਰਨੌਲੀ ਆਉਂਦਾ ਹੈ। ਕੀਰਤਪੁਰ ਸਾਹਿਬ ਦਾ ਅਕਸ਼ਾਸ਼ 31°-11' ਅਤੇ ਰੇਖਾਸ਼ ਦੇਸ਼ਾਂਤਰ 76°-35' ਹੈ। ਚਰਨੌਲੀ ਨੂੰ ਚਨੌਲੀ ਵੀ ਲਿਖਿਆ ਜਾਂਦਾ ਹੈ। ਇਸ ਪਿੰਡ ਵਿਚ ਛੇਵੇਂ ਅਤੇ ਸਤਵੇਂ ਗੁਰੂ ਸਾਹਿਬ ਆਪਣੇ ਦੁਆਬੇ ਦੇ ਪ੍ਰਚਾਰ ਦੌਰੇ ਸਮੇਂ ਆਏ ਸਨ। ਇਹ ਇਤਿਹਾਸਕ ਅਸਥਾਨ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਪਾਤਸ਼ਾਹੀ ਸਤਵੀਂ' ਕਰਕੇ ਪ੍ਰਸਿੱਧ ਹੈ। ਇਹ ਪਿੰਡ ਰਾਜਾ ਦੀਪ ਚੰਦ ਨੇ ਸਿੱਖਾਂ ਨੂੰ 25 ਅਗਸਤ 1661 ਨੂੰ ਜਗੀਰ ਵਜੋਂ ਦਿੱਤਾ ਸੀ। ਅਜੋਕੀ ਇਮਾਰਤ 1977 ਵਿਚ ਬਣੀ ਹੈ। ਇਹ ਪਿੰਡ ਰੇਲਵੇ ਸਟੇਸ਼ਨ ਨਵਾਂ ਸ਼ਹਿਰ ਤੋਂ 42 ਕਿਲੋਮੀਟਰ ਦੂਰ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਮੁਕਾਮੀ ਕਮੇਟੀ ਕਰਦੀ ਹੈ। ਗੁਰਦੁਆਰੇ ਨਾਲ ਕੋਈ ਜਗੀਰ ਨਹੀਂ ਹੈ।

### ਚੌਤੇ-ਜੀ

ਪੰਜਾਬ ਦੇ ਫਗਵਾੜੇ ਦਾ ਇਕ ਪਿੰਡ 'ਬੰਬੇਲੀ' ਹੈ, ਜਿਸ ਦੇ ਉੱਤਰ ਵੱਲ ਚਾਰ ਫਰਲਾਂਗ ਤੇ ਗੁਰੂ ਹਰਿ ਰਾਇ ਸਾਹਿਬ ਦਾ ਇਤਿਹਾਸਕ 'ਗੁਰਦੁਆਰਾ ਚੌਂਤੇ-ਜੀ' ਨਾਮ ਤੇ ਪ੍ਰਸਿੱਧ ਹੈ। ਇਹ ਗੁਰਦੁਆਰਾ ਰੇਲਵੇ ਸਟੇਸ਼ਨ ਫਗਵਾੜਾ ਤੋਂ 11 ਕਿਲੋਮੀਟਰ ਉੱਤਰ ਵੱਲ ਹੈ। ਗੁਰਦੁਆਰੇ ਨਾਲ 100 ਏਕੜ ਜ਼ਮੀਨ ਲੱਗੀ ਹੋਈ ਹੈ। ਵਿਸਾਖੀ ਨੂੰ ਭਾਰੀ ਜੋੜ-ਮੇਲਾ ਹੁੰਦਾ ਹੈ।

### ਚੰਦਪੁਰ

ਪੰਜਾਬ ਦੀ ਰੋਪੜ-ਨੰਗਲ ਸੜਕ ਤੋਂ ਚਾਰ ਕਿਲੋਮੀਟਰ ਅੰਦਰ ਇਕ ਲਿੰਕ ਸੜਕ ਤੇ ਪਿੰਡ 'ਚੰਦਪੁਰ' ਆਉਂਦਾ ਹੈ। ਰੋਪੜ ਜ਼ਿਲੇ ਵਿਚ ਕੀਰਤਪੁਰ ਸਾਹਿਬ ਦੇ ਨੇੜੇ ਹੀ ਆਉਂਦਾ ਹੈ। ਇਸ ਦੇ ਨਾਲ ਅੱਜਕੱਲ੍ਹ ਕੋਟਲਾ ਪਾਵਰ ਹਾਊਸ ਬਣਿਆ ਹੋਇਆ ਹੈ।

ਗੁਰੂ ਹਰਿ ਰਾਇ ਸਾਹਿਬ ਇਸ ਪਿੰਡ ਕਈ ਵਾਰੀ ਆਏ ਸਨ। ਜਿਥੇ ਗੁਰੂ ਸਾਹਿਬ ਨੇ ਆਪਣਾ ਕੈਂਪ ਲਾਇਆ ਸੀ ਉਥੇ ਹੁਣ ਇਤਿਹਾਸਕ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ' ਬਣਿਆ ਹੋਇਆ ਹੈ। ਇਹ ਗੁਰਦੁਆਰਾ ਨੀਰਾ ਸਾਹਿਬ ਕਰਕੇ ਵੀ ਮਸ਼ਹੂਰ ਹੈ (ਨੀਰਾ : ਗੁਰੂ ਸਾਹਿਬ ਦੇ ਘੋੜੇ ਲਈ ਸੁੱਕਾ ਘਾਹ)। ਅਜੋਕੀ ਤਿੰਨ-ਮੰਜ਼ਲਾ ਇਮਾਰਤ ਗੁੰਬਦਦਾਰ 1950 ਵਿਚ ਬਣੀ ਹੈ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਮੁਕਾਮੀ ਕਮੇਟੀ ਕਰਦੀ ਹੈ।

### ਜੰਮੂ

ਜੰਮੂ-ਕਸ਼ਮੀਰ ਦੀ ਸਰਦੀਆਂ ਦੀ ਰਾਜਧਾਨੀ ਜੰਮੂ ਹੈ। ਜੰਮੂ ਦਾ ਅਕਸ਼ਾਸ਼ 74°-50' ਅਤੇ ਰੇਖਾਸ਼ ਦੇਸ਼ਾਂਤਰ 32°-44' ਹੈ। ਗੁਰੂ ਨਾਨਕ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜੰਮੂ ਸ਼ਹਿਰ ਵਿਚ ਆਪਣੇ ਮੁਬਾਰਕ ਕਦਮ ਰੱਖੇ ਸਨ। ਅਗਸਤ 1660 ਵਿਚ ਗੁਰੂ ਹਰਿ ਰਾਇ ਸਾਹਿਬ ਅਖਨੂਰ ਤੋਂ ਜੰਮੂ ਪੁੱਜੇ ਸਨ। ਜੰਮੂ ਵਿਚ ਹੀ ਭਾਈ ਕਾਨ੍ਹਾ ਅਤੇ ਸੰਗਤਾਂ ਨੇ ਗੁਰੂ ਸਾਹਿਬ ਨੂੰ ਖ਼ੁਸ਼-ਆਮਦੀਦ ਆਖੀ ਸੀ। ਜੰਮੂ ਵਿਚ ਗੁਰੂ ਸਾਹਿਬ ਦੋ-ਤਿੰਨ ਦਿਨ ਠਹਿਰੇ ਸਨ।

### ਜਸਪਾਲ ਭਾਈਕੇ

ਪੰਜਾਬ ਦੇ ਜ਼ਿਲਾ ਲੁਧਿਆਣਾ ਵਿਚ ਢੁੰਡਾਰੀ ਕਲਾਂ ਤੋਂ ਤਿੰਨ ਕਿਲੋਮੀਟਰ ਪਿੰਡ 'ਜਸਪਾਲ ਭਾਈਕੇ' ਆਉਂਦਾ ਹੈ। ਗੁਰੂ ਸਾਹਿਬ ਇਥੇ ਇਕ ਪ੍ਰਚਾਰਕ ਦੌਰੇ ਸਮੇਂ ਆਏ ਸਨ। ਇਸ ਪਿੰਡ ਵਿਚ ਹੀ ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਲਾਂਗਰੀ ਸਿੱਖ ਸਾਗਰ ਮੱਲ ਨੂੰ ਇਕ ਜੋੜੀ ਤਖ਼ਤੇ ਅਤੇ ਇਕ ਲੋਹ (ਤਵੀ) ਦੀ ਬਖ਼ਸ਼ਿਸ਼ ਕੀਤੀ ਸੀ। ਦਸਵੇਂ ਪਾਤਸ਼ਾਹ 13 ਦਸੰਬਰ 1705 ਨੂੰ ਇਥੇ ਆਏ ਸਨ। ਇਥੇ ਇਤਿਹਾਸਕ ਗੁਰਦੁਆਰਾ ਬਣਿਆ ਹੋਇਆ ਹੈ।

### ਝੰਡਾ ਸਾਹਿਬ

ਪੰਜਾਬ ਦੇ ਫਗਵਾੜਾ ਰੇਲਵੇ ਸਟੇਸ਼ਨ ਤੋਂ ਛੇ ਕਿਲੋਮੀਟਰ ਦੂਰ ਪਿੰਡ 'ਚੱਕ ਪ੍ਰੇਮਾ' ਹੈ ਜਿਸ ਤੋਂ ਪੱਛਮ ਵੱਲ ਇਕ ਫਰਲਾਂਗ ਤੇ ਗੁਰੂ ਹਰਿ ਰਾਇ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਹੈ। ਗੁਰੂ ਸਾਹਿਬ ਕਰਤਾਰਪੁਰ ਤੋਂ ਕੀਰਤਪੁਰ ਜਾਂਦੇ ਸਮੇਂ ਇਸ ਪਿੰਡ ਵਿਚ ਬਿਰਾਜੇ ਸਨ। ਪਿੱਪਲ ਦੇ ਦਰੱਖ਼ਤ ਕੋਲ ਇਕ ਥੜ੍ਹਾ ਮੌਜੂਦ ਸੀ।

### ਟਾਹਲੀ ਸਾਹਿਬ, ਗੁਰਦੁਆਰਾ

ਪੰਜਾਬ ਦੇ ਪਿੰਡ 'ਘੱਕਾ ਕੋਟਲੀ' ਵਿਚ ਗੁਰੂ ਹਰਿ ਰਾਇ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਹੈ। ਗੁਰੂ ਸਾਹਿਬ ਇਕ ਵੇਰ ਇਸ ਪਿੰਡ ਪ੍ਰਚਾਰ ਲਈ ਆਏ ਸਨ। ਗੁਰਦੁਆਰੇ ਨਾਲ 25 ਏਕੜ ਜ਼ਮੀਨ ਲੱਗੀ ਹੋਈ ਹੈ। ਪ੍ਰਬੰਧ ਪਿੰਡ ਦੀ ਕਮੇਟੀ ਕਰਦੀ ਹੈ।

### ਡਗਰੂ

ਪੰਜਾਬ ਦੇ ਮੋਗਾ ਸ਼ਹਿਰ ਦੇ ਪੱਛਮ ਵੱਲ 11 ਕਿਲੋਮੀਟਰ ਦੂਰ ਪਿੰਡ 'ਡਗਰੂ' ਹੈ। ਮੋਗਾ ਦਾ ਅਕਸ਼ਾਸ਼ 30°-48' ਅਤੇ ਰੇਖਾਸ਼ ਦੇਸ਼ਾਂਤਰ 75°-10' ਹੈ। ਇਸ ਪਿੰਡ ਵਿਚਤ ਗੁਰੂ ਹਰਿ ਰਾਇ ਸਾਹਿਬ ਦਾ ਗੁਰਦੁਆਰਾ 'ਤੰਬੂ ਮਾਲ ਸਾਹਿਬ, ਪਾਤਸ਼ਾਹੀ ਸਤਵੀਂ' ਹੈ। ਇਹ ਗੁਰਦੁਆਰਾ ਪਿੰਡ ਡਗਰੂ ਤੋਂ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਹੈ।

ਗੁਰੂ ਹਰਿ ਰਾਇ ਸਾਹਿਬ ਇਸ ਪਿੰਡ ਵਿਚ ਆਪਣੇ ਮਾਲਵੇ ਦੇ ਸਫ਼ਰ ਦੌਰਾਨ 1650 ਵਿਚ ਆ ਕੇ ਠਹਿਰੇ ਸਨ। ਮੁਕਾਮੀ ਰਵਾਇਤ ਅਨੁਸਾਰ ਗੁਰੂ ਸਾਹਿਬ ਇਥੇ ਕਾਫ਼ੀ ਸਮਾਂ ਠਹਿਰੇ ਸਨ। ਕਿਉਂਕਿ ਗੁਰੂ ਸਾਹਿਬ ਦੀ ਨਿਗਰਾਨੀ ਹੇਠ ਹੀ 'ਡਰੋਲੀ ਭਾਈ' ਦੇ ਗੁਰਦੁਆਰੇ ਦੀ ਨਿਰਮਾਣਕਾਰੀ ਹੋਈ ਸੀ। ਅਜੋਕੀ ਇਮਾਰਤ 1968 ਵਿਚ ਬਣੀ ਹੈ। ਗੁਰਦੁਆਰੇ ਦੇ ਹਾਲ ਦੇ ਉੱਤਰ ਵੱਲ ਉਹ 'ਵਣ ਦਾ ਬ੍ਰਿਛ' ਵੀ ਮੌਜੂਦ ਹੈ। ਜਿਸ ਹੇਠਾਂ ਬੈਠ ਕੇ ਗੁਰੂ ਹਰਿ ਰਾਇ ਸਾਹਿਬ ਦੀਵਾਨ ਸਜਾਉਂਦੇ ਹੁੰਦੇ ਸਨ। ਗੁਰਦੁਆਰੇ ਨੂੰ 'ਤੰਬੂ ਸਾਹਿਬ' ਵੀ ਆਖਦੇ ਹਨ ਕਿਉਂਕਿ ਗੁਰੂ ਸਾਹਿਬ ਨੇ ਇਸ ਥਾਂ ਤੇ ਬਹੁਤ ਸਾਰੇ ਤੰਬੂ ਲਗਵਾਏ ਹੋਏ ਸਨ। ਗੁਰਦੁਆਰੇ ਨਾਲ ਦੋ ਏਕੜ ਜ਼ਮੀਨ ਹੈ। ਗੁਰਦੁਆਰੇ ਦਾ ਪ੍ਰਬੰਧ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ ਅਤੇ ਸੇਵਾ-ਸੰਭਾਲ ਇਕ ਗ੍ਰੰਥੀ ਸਿੰਘ ਕਰਦਾ ਹੈ।

### ਡਰੋਲੀ ਭਾਈ

ਪੰਜਾਬ ਦੇ ਫ਼ਰੀਦਕੋਟ ਜ਼ਿਲੇ ਵਿਚ ਮੋਗਾ ਤੋਂ 14 ਕਿਲੋਮੀਟਰ ਦੂਰ ਪੱਛਮ ਵੱਲ ਇਹ ਪਿੰਡ 'ਡਰੋਲੀ ਭਾਈ' ਆਉਂਦਾ ਹੈ। ਇਸ ਪਿੰਡ ਨੂੰ 'ਡਰੋਲੀ' ਜਾਂ 'ਭਾਈ ਕੀ ਡਰੋਲੀ' ਵੀ ਆਖਿਆ ਜਾਂਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਇਸ ਪਿੰਡ ਵਿਚ ਕਈ ਵੇਰਾਂ ਆਏ ਸਨ। ਗੁਰੂ ਹਰਿ ਰਾਇ ਸਾਹਿਬ ਵੀ ਕਾਫ਼ੀ ਸਮਾਂ ਇਥੇ ਆਪਣੇ ਪਿਤਾ ਬਾਬਾ ਗੁਰਦਿੱਤਾ ਜੀ ਨਾਲ ਠਹਿਰੇ ਸਨ। ਬਾਬਾ ਗੁਰਦਿੱਤਾ ਜੀ ਦਾ ਇਕ ਇਤਿਹਾਸਕ ਅਸਥਾਨ ਬਣਿਆ ਹੋਇਆ ਹੈ। ਪਰ ਗੁਰੂ ਹਰਿ ਰਾਇ ਸਾਹਿਬ ਦਾ ਕੋਈ ਅਸਥਾਨ

ਨਹੀਂ ਉਸਾਰਿਆ ਹੋਇਆ। ਗੁਰੂ ਹਰਿਗੋਬਿੰਦ ਸਾਹਿਬ ਸਭ ਤੋਂ ਵੱਧ ਸਮਾਂ 1606 ਤੋਂ ਲੈ ਕੇ 1607 ਦੇ ਅਖ਼ੀਰ ਤਕ ਇਥੇ ਠਹਿਰੇ ਸਨ। ਬਾਬਾ ਗੁਰਦਿੱਤਾ ਜੀ ਦਾ ਜਨਮ ਵੀ 13 ਅਕਤੂਬਰ 1608 ਨੂੰ ਇਥੇ ਹੀ ਹੋਇਆ ਸੀ। ਅਜੋਕੀ ਇਮਾਰਤ ਸੰਗਮਰਮਰ ਦੀ 1963 ਵਿਚ ਬਣੀ ਹੈ। ਗੁਰੂ ਸਾਹਿਬ ਨੇ ਇਕ ਖੂਹ ਵੀ ਇਥੇ ਖੁਦਵਾਇਆ ਸੀ। ਗੁਰੂ ਸਾਹਿਬ ਦੇ ਪਰਿਵਾਰ ਨਾਲ ਸੰਬੰਧਤ ਅਸਥਾਨਾਂ ਨਾਲ 180 ਏਕੜ ਜ਼ਮੀਨ ਲੱਗੀ ਹੋਈ ਹੈ। ਸਮੁੱਚਾ ਪ੍ਰਬੰਧ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਥਾਨੇਸਰ**

ਥਾਨੇਸਰ ਕੁਰੂਕਸ਼ੇਤਰ ਵਿਚ ਪੁਰਾਤਨ ਸਮਿਆਂ ਤੋਂ ਹਿੰਦੂਆਂ ਦਾ ਕੇਂਦਰ ਰਿਹਾ ਹੈ। ਇਸ ਨੂੰ 'ਥਾਨੇਸੰਰ' ਜਾਂ 'ਥਨੇਸੁਰ' ਵੀ ਲਿਖਿਆ ਗਿਆ ਹੈ। ਕੁਰੂਕਸ਼ੇਤਰ ਦਾ ਅਕਸ਼ਾਸ਼ 29°-58' ਅਤੇ ਰੇਖਾਸ਼ ਦੇਸ਼ਾਂਤਰ 76°-50' ਹੈ। ਇਸ ਨਗਰ ਨੂੰ ਪਹਿਲੇ, ਤੀਜੇ, ਛੇਵੇਂ, ਸੱਤਵੇਂ, ਨੌਂਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਸਮੇਂ-ਸਮੇਂ ਆ ਕੇ ਨਿਵਾਜਿਆ ਹੈ। ਗੁਰੂ ਸਾਹਿਬਾਨ ਦੀ ਯਾਦ ਵਿਚ ਕਈ ਇਤਿਹਾਸਕ ਅਸਥਾਨ ਬਣੇ ਹੋਏ ਹਨ।

'ਖ਼ਾਕ ਰੋਬਾ ਮੁਹੱਲੇ' ਦੇ ਪੱਛਮ ਵੱਲ 'ਗੁਰਦੁਆਰਾ ਤੀਸਰੀ ਅਤੇ ਸਤਵੀਂ ਪਾਤਸ਼ਾਹੀ' ਬਣਿਆ ਹੋਇਆ ਹੈ। ਇਹ ਰੇਲਵੇ ਸਟੇਸ਼ਨ ਥਾਨੇਸਰ ਦੇ ਉੱਤਰ-ਪੂਰਬ ਵੱਲ ਅੱਧਾ ਕਿਲੋਮੀਟਰ ਦੂਰ ਹੈ। ਜਦੋਂ ਗੁਰੂ ਹਰਿ ਰਾਇ ਸਾਹਿਬ ਕੁਰੂਕਸ਼ੇਤਰ ਗਏ ਸਨ ਤਾਂ ਇਸੇ ਥਾਂ ਠਹਿਰੇ ਸਨ।

**ਦੁਸਾਂਝ ਖ਼ੁਰਦ**

ਪੰਜਾਬ ਦੇ ਜ਼ਿਲਾ ਜਲੰਧਰ ਵਿਚ ਪਿੰਡ ਦੁਸਾਂਝ (ਜਾਂ ਦੁਸਾਂਝ ਕਲਾਂ) ਆਉਂਦਾ ਹੈ। ਇਹ ਪਿੰਡ ਬੰਗਾ ਦੇ ਦੱਖਣ ਵੱਲ ਤਿੰਨ ਕਿਲੋਮੀਟਰ ਦੂਰ ਹੈ। ਬੰਗਾ ਦਾ ਅਕਸ਼ਾਸ਼ 31°-11' ਅਤੇ ਰੇਖਾਸ਼ ਦੇਸ਼ਾਂਤਰ 76° ਹੈ। ਇਸ ਪਿੰਡ ਵਿਚ ਗੁਰੂ ਹਰਿ ਰਾਇ ਸਾਹਿਬ ਦਾ ਇਤਿਹਾਸਕ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਪਾਤਸ਼ਾਹੀ ਸਤਵੀਂ' ਹੈ। ਗੁਰੂ ਸਾਹਿਬ ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਵੱਲ ਜਾਣ ਸਮੇਂ ਇਸ ਪਿੰਡ ਵਿਚ ਠਹਿਰੇ ਸਨ। ਪੁਰਾਣੀ ਇਮਾਰਤ 'ਤੇ ਹੀ ਅਜੋਕੀ ਇਮਾਰਤ ਸੰਗਤਾਂ ਨੇ 1940 ਵਿਚ ਬਣਾਈ ਹੈ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਗੁਰਦੁਆਰੇ ਨਾਲ 18 ਏਕੜ ਜ਼ਮੀਨ ਦੋ ਖੂਹਾਂ ਸਮੇਤ ਸਿੱਖ ਰਾਜ ਵੱਲੋਂ ਮੁਆਫ਼ ਹੈ। ਵਿਸਾਖੀ ਨੂੰ ਇਥੇ ਭਾਰੀ ਜੋੜ-ਮੇਲਾ ਲਗਦਾ ਹੈ।

**ਦੌਲੇਵਾਲ**

ਪੰਜਾਬ ਦੇ ਜ਼ਿਲਾ ਰੋਪੜ ਵਿਚ ਕੀਰਤਪੁਰ ਸਾਹਿਬ ਦੇ ਉੱਤਰ ਵੱਲ ਚਾਰ ਕਿਲੋਮੀਟਰ ਦੂਰ ਪਿੰਡ 'ਦੌਲੇਵਾਲ' ਆਉਂਦਾ ਹੈ। ਰੋਪੜ ਤੋਂ ਇਹ ਗੁਰਦੁਆਰਾ 22 ਕਿਲੋਮੀਟਰ ਦੂਰ ਹੈ। ਇਸ ਪਿੰਡ ਦਾ ਪਹਿਲਾ ਨਾਂ 'ਦੌਲਤਗੜ੍ਹ' ਹੁੰਦਾ ਸੀ। ਗੁਰੂ ਹਰਿ ਰਾਇ ਸਾਹਿਬ (1630-31) ਗਰਮੀਆਂ ਵਿਚ ਆ ਕੇ ਇਥੇ ਡੇਰੇ ਲਾਏ ਸਨ।

ਮੁਕਾਮੀ ਰਵਾਇਤ ਅਨੁਸਾਰ ਇਥੇ ਗੁਰੂ ਸਾਹਿਬ ਨੂੰ ਦਿੱਲੀ ਦੇ ਬਾਦਸ਼ਾਹ ਦਾ

ਸ਼ਾਹੀ ਫੁਰਮਾਨ ਦਿੱਲੀ ਹਾਜ਼ਰ ਹੋਣ ਲਈ ਮਿਲਿਆ ਸੀ। ਜਿਥੇ ਗੁਰੂ ਸਾਹਿਬ ਠਹਿਰੇ ਸਨ, ਉਥੇ ਹੁਣ 'ਗੁਰਦੁਆਰਾ ਪਾਤਸ਼ਾਹੀ ਸਤਵੀਂ' ਬਣਿਆ ਹੈ। ਅਜੋਕੀ ਇਮਾਰਤ 1965 ਵਿਚ ਬਣੀ ਹੈ। ਗੁਰਦੁਆਰੇ ਦਾ ਪ੍ਰਬੰਧ ਮੁਕਾਮੀ ਕਮੇਟੀ ਕਰਦੀ ਹੈ।

### ਨੂਰ ਮਹੱਲ

ਪੰਜਾਬ ਦੇ ਜ਼ਿਲਾ ਜਲੰਧਰ ਦਾ ਇਹ ਪਿੰਡ 'ਨੂਰਮਹੱਲ' ਰੇਲਵੇ ਸਟੇਸ਼ਨ ਤੋਂ ਢਾਈ ਕਿਲੋਮੀਟਰ ਉੱਤਰ ਵੱਲ ਹੈ। ਇਸ ਪਿੰਡ ਵਿਚ ਗੁਰੂ ਹਰਿ ਰਾਇ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਹੈ। ਗੁਰੂ ਸਾਹਿਬ ਭਾਈ ਫਤਹਿ ਸ਼ਾਹ ਦਾ ਪ੍ਰੇਮ ਵੇਖ ਕੇ ਇਥੇ ਠਹਿਰੇ ਸਨ। ਇਸ ਗੁਰਦੁਆਰੇ ਦਾ ਨਾਂ 'ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਸਤਵੀਂ' ਕਰਕੇ ਪ੍ਰਸਿੱਧ ਹੈ। ਪ੍ਰਬੰਧ ਪਿੰਡ ਦੀ ਸੰਗਤ ਕਰਦੀ ਹੈ।

### ਪਹੋਆ

ਹਰਿਆਣਾ ਦੇ ਜ਼ਿਲਾ ਕੁਰੁਸ਼ੇਤਰ ਵਿਚ ਇਹ ਨਗਰ 'ਪਹੋਆ' ਆਉਂਦਾ ਹੈ। ਇਹ ਸਰਸਵਤੀ ਨਦੀ ਦੇ ਖੱਬੇ ਕਿਨਾਰੇ ਸਥਿਤ ਹੈ। ਪਹੋਆ ਦਾ ਅਕਸ਼ਾਸ਼ 29°-59' ਅਤੇ ਰੇਖਾਸ਼ ਦੇਸ਼ਾਂਤਰ 76°-35' ਹੈ। ਇਥੇ ਦੋ ਇਤਿਹਾਸਕ ਗੁਰਦੁਆਰੇ ਹਨ। ਇਸ ਨਗਰ ਵਿਚ ਗੁਰੂ ਨਾਨਕ ਸਾਹਿਬ, ਗੁਰੂ ਅਮਰਦਾਸ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ, ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਮੁਬਾਰਕ ਕਦਮ ਪਾਏ ਸਨ।

ਗੁਰਦੁਆਰਾ ਮੰਜੀ ਸਾਹਿਬ ਦੇ ਨੇੜੇ ਹੀ 'ਗੁਰਦੁਆਰਾ ਬਾਉਲੀ ਸਾਹਿਬ' ਬਣਿਆ ਹੋਇਆ ਹੈ। ਇਹ ਗੁਰਦੁਆਰਾ ਕੁਰੂਕਸ਼ੇਤਰ ਤੋਂ 27 ਕਿਲੋਮੀਟਰ ਦੂਰ ਹੈ। ਦੋਹਾਂ ਗੁਰਦੁਆਰਿਆਂ ਦਾ ਪ੍ਰਬੰਧ ਬਾਉਲੀ ਸਾਹਿਬ ਵਾਲੀ ਕਮੇਟੀ ਹੀ ਕਰਦੀ ਹੈ।

### ਪਲਾਹੀ

ਪੰਜਾਬ ਦੇ ਫਗਵਾੜਾ ਤੋਂ ਚਾਰ ਕਿਲੋਮੀਟਰ ਉੱਤਰ ਵੱਲ ਛੇਵੇਂ ਪਾਤਸ਼ਾਹ ਦਾ ਇਤਿਹਾਸਕ ਅਸਥਾਨ ਹੈ। ਫਗਵਾੜਾ ਦਾ ਅਕਸ਼ਾਸ਼ 31°-14' ਅਤੇ ਰੇਖਾਸ਼ ਦੇਸ਼ਾਂਤਰ 75°-46' ਹੈ। ਗੁਰੂ ਹਰਿ ਰਾਇ ਸਾਹਿਬ ਜੀ ਇਕ ਪ੍ਰਚਾਰਕੀ ਫੇਰੀ ਸਮੇਂ ਇਸ ਪਿੰਡ ਆਏ ਸਨ। ਪਿੰਡ ਵਿਚ ਇਕੋ ਇਕ ਇਤਿਹਾਸਕ ਅਸਥਾਨ ਬਣਿਆ ਹੋਇਆ ਹੈ।

### ਪੁਆਧੜਾ

ਪੰਜਾਬ ਦੇ ਫਿਲੌਰ ਤੋਂ 16 ਕਿਲੋਮੀਟਰ ਦੂਰ ਪੱਛਮ ਵੱਲ ਇਹ ਪਿੰਡ ਸਥਿਤ ਹੈ। ਫਿਲੌਰ ਦਾ ਅਕਸ਼ਾਂਸ 31°-1' ਅਤੇ ਰੇਖਾਂਸ਼ 75°-47' ਦੇਸ਼ਾਂਤਰ ਹੈ। ਗੁਰੂ ਹਰਿ ਰਾਇ ਸਾਹਿਬ ਕਰਤਾਰਪੁਰ ਤੇ ਨੂਰਮਹੱਲ ਤੋਂ ਮਾਲਵੇ ਦੇਸ਼ ਜਾਂਦੇ ਸਮੇਂ ਇਥੇ ਆਏ ਸਨ। ਇਹ ਦਰਿਆ ਸਤਲੁਜ ਦੇ ਨੇੜੇ ਹੈ। ਗੁਰੂ ਸਾਹਿਬ ਦੀ ਯਾਦ ਵਿਚ ਇਤਿਹਾਸਕ ਅਸਥਾਨ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਪਾਤਸ਼ਾਹੀ ਸਤਵੀਂ' ਬਣਿਆ ਹੋਇਆ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਪੁਰਾਣੀ ਹੀ ਬਣੀ ਹੋਈ ਹੈ ਅਤੇ ਅੱਠ ਏਕੜ

ਜ਼ਮੀਨ ਜਗੀਰ ਵਜੋਂ ਲੱਗੀ ਹੋਈ ਹੈ। ਗੁਰਦੁਆਰੇ ਦਾ ਪ੍ਰਬੰਧ ਪਿੰਡ ਦੀ ਸੰਗਤ ਹੀ ਕਰਦੀ ਹੈ।

**ਫਗਵਾੜਾ**

ਇਹ ਪੁਰਾਤਨ ਸ਼ਹਿਰ ਜਲੰਧਰ ਤੋਂ 22 ਕਿਲੋਮੀਟਰ ਦੂਰ ਹੈ। ਫਗਵਾੜਾ ਦਾ ਅਕਸ਼ਾਸ਼ 31°-14' ਅਤੇ ਰੇਖਾਸ਼ ਦੇਸ਼ਾਂਤਰ 75°-46' ਹੈ। ਇਸ ਨਗਰ ਵਿਚ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿ ਰਾਇ ਸਾਹਿਬ ਦੇ ਮੁਬਾਰਕ ਕਦਮ ਪਏ ਹਨ। ਇਸ ਨਗਰ ਵਿਚ ਪਹਿਲਾ ਗੁਰਦੁਆਰਾ ਛੇਵੀਂ ਪਾਤਸ਼ਾਹੀ ਦਾ ਹੈ ਅਤੇ ਦੂਜਾ ਸੱਤਵੀਂ ਪਾਤਸ਼ਾਹੀ ਦਾ, ਜਿਸ ਨੂੰ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ' ਕਿਹਾ ਜਾਂਦਾ ਹੈ, ਜੋ ਬਾਜ਼ਾਰ ਬਾਂਸਾਂ ਵਾਲੇ ਦਰਵਾਜ਼ੇ ਕੋਲ ਹੈ। ਗੁਰੂ ਹਰਿ ਰਾਇ ਸਾਹਿਬ ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਜਾਣ ਸਮੇਂ ਇਸ ਨਗਰ ਆਏ ਸਨ। ਪਹਿਲਾਂ ਇਥੇ ਛੋਟਾ ਜਿਹਾ ਗੁਰਦੁਆਰਾ ਹੁੰਦਾ ਸੀ ਪਰ ਹੁਣ ਸੁੰਦਰ ਇਮਾਰਤ ਉੱਸਰੀ ਚੁੱਕੀ ਹੈ।

**ਫਤਹਿਪੁਰ**

ਪੰਜਾਬ ਦੇ ਜ਼ਿਲਾ ਅੰਬਾਲਾ ਵਿਚ ਪਿੰਡ 'ਫਤਹਿਪੁਰ' ਆਉਂਦਾ ਹੈ ਜਿਥੇ ਗੁਰੂ ਹਰਿ ਰਾਇ ਸਾਹਿਬ ਇਕ ਸਫ਼ਰ ਦੌਰਾਨ ਆ ਕੇ ਠਹਿਰੇ ਸਨ। ਗੁਰੂ ਸਾਹਿਬ ਦੀ ਯਾਦ ਵਿਚ ਇਥੇ ਇਤਿਹਾਸਕ ਗੁਰਦੁਆਰਾ ਬਣਿਆ ਹੋਇਆ ਹੈ।

**ਫਤਹਿਪੁਰ ਸਿੰਘਾਂ**

ਪੰਜਾਬ ਦੇ ਰੋਪੜ ਜ਼ਿਲੇ ਵਿਚ ਇਹ ਪਿੰਡ ਆਉਂਦਾ ਹੈ ਜਿਥੇ ਗੁਰੂ ਹਰਿ ਰਾਇ ਸਾਹਿਬ ਆਏ ਸਨ। ਗੁਰੂ ਸਾਹਿਬ ਦੀ ਯਾਦ ਵਿਚ ਇਤਿਹਾਸਕ ਗੁਰਦੁਆਰਾ ਬਣਿਆ ਹੋਇਆ ਹੈ।

**ਫਰਾਲਾ**

ਪੰਜਾਬ ਦੇ ਜਲੰਧਰ ਰੇਲਵੇ ਸਟੇਸ਼ਨ ਬੈਹਰਾਮ ਤੋਂ ਤਿੰਨ ਕਿਲੋਮੀਟਰ ਦੂਰ ਪਿੰਡ 'ਫਰਾਲਾ' ਹੈ। ਇਥੇ ਗੁਰੂ ਹਰਿ ਰਾਇ ਸਾਹਿਬ ਕਰਤਾਰਪੁਰ ਤੋਂ ਕੀਰਤਪੁਰ ਜਾਣ ਸਮੇਂ ਠਹਿਰੇ ਸਨ। ਗੁਰਦੁਆਰੇ ਨਾਲ ਚਾਰ ਏਕੜ ਜ਼ਮੀਨ ਹੈ। 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ' ਪਿੰਡ ਦੇ ਵਿਚਕਾਰ ਸ਼ਸ਼ੋਭਿਤ ਹੈ।

**ਬਸੀ**

ਪੰਜਾਬ ਦੇ ਕੀਰਤਪੁਰ ਤੋਂ ਪਿੰਡ ਬਸੀ ਤਿੰਨ ਕਿਲੋਮੀਟਰ ਦੂਰ ਹੈ। ਇਥੇ ਗੁਰੂ ਹਰਿ ਰਾਇ ਸਾਹਿਬ ਦੇ ਘੋੜਿਆਂ ਦਾ ਤਬੇਲਾ ਸੀ। ਇਥੇ ਗੁਰੂ ਸਾਹਿਬ ਨੇ 500 ਘੋੜਿਆਂ ਤੋਂ ਵੱਧ ਰੱਖਣ ਦਾ ਪ੍ਰੰਬਧ ਕੀਤਾ ਸੀ। 'ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਸਤਵੀਂ' ਪਿੰਡ ਦੇ ਦੱਖਣ ਵੱਲ ਹੈ। ਗੁਰੂ ਸਾਹਿਬ ਇਥੇ ਕਈ ਵਾਰ ਆ ਕੇ ਘੋੜਿਆਂ ਨੂੰ ਦੇਖਦੇ ਅਤੇ ਦਾਣਾ ਮੁਹੱਈਆ ਕਰਦੇ ਸਨ।

**ਬਜਰੂੜ**

ਪੰਜਾਬ ਦੇ ਹੁਸ਼ਿਆਰਪੁਰ ਤੋਂ 11 ਕਿਲੋਮੀਟਰ ਦੂਰ ਦੱਖਣ-ਪੱਛਮ ਵੱਲ ਪਿੰਡ ਬਜਰੂੜ ਹੈ। ਗੁਰੂ ਹਰਿ ਰਾਇ ਸਾਹਿਬ ਇਸ ਪਿੰਡ ਵਿਚ 1651 ਨੂੰ ਆਏ ਸਨ। ਗੁਰੂ ਸਾਹਿਬ ਦੇ ਘੋੜੇ ਲਈ ਇਕ ਪ੍ਰੇਮੀ ਬਾਬਾ ਪ੍ਰਜਾਪਤਿ ਨੇ 'ਹਰੀਆਂ ਵੇਲਾਂ' ਲਿਆਂਦੀਆਂ ਤਾਂ ਗੁਰੂ ਸਾਹਿਬ ਨੇ ਅਸੀਸ ਦਿੱਤੀ ਕਿ ਇਥੇ 'ਵੇਲਾਂ ਹਰੀਆਂ' ਹੀ ਰਹਿਣਗੀਆਂ।

ਗੁਰੂ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਹਰੀਆਂ ਵੇਲਾਂ, ਪਾਤਸ਼ਾਹੀ ਸਤਵੀਂ' ਬਣਿਆ ਹੋਇਆ ਹੈ। ਗੁਰਦੁਆਰਾ ਸਾਹਿਬ 19ਵੀਂ ਸਦੀ ਵਿਚ ਬਣਿਆ ਹੈ। ਦੂਜਾ 'ਗੁਰਦੁਆਰਾ ਸ਼ਹੀਦਾਂ' ਬਾਅਦ ਵਿਚ ਬਣਿਆ ਹੈ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਨਿਹੰਗ ਸਿੰਘਾਂ ਦਾ ਤਰਣਾ ਦਲ ਕਰਦਾ ਹੈ। ਹੁਸ਼ਿਆਰਪੁਰ ਦਾ ਅਕਸ਼ਾਸ਼ 31°-32' ਅਤੇ ਰੇਖਾਸ਼ ਦੇਸ਼ਾਂਤਰ 75°-55' ਹੈ।

**ਬਰੌਟਾ ਸਾਹਿਬ**

ਪੰਜਾਬ ਦੇ ਕੀਰਤਪੁਰ ਸਾਹਿਬ ਤੋਂ ਦੋ ਕਿਲੋਮੀਟਰ ਉੱਤਰ-ਪੱਛਮ ਵੱਲ ਅਨੰਦਪੁਰ ਸਾਹਿਬ ਵਾਲੀ ਰੋਡ ਤੇ ਇਕ ਪਿੰਡ 'ਭਗੌਲਾ' ਹੈ ਜਿਸ ਦੀ ਹਦੂਦ ਅੰਦਰ ਗੁਰੂ ਹਰਿ ਰਾਇ ਸਾਹਿਬ ਦਾ ਇਤਿਹਾਸਕ ਅਸਥਾਨ 'ਗੁਰਦੁਆਰਾ ਬਰੌਟਾ ਸਾਹਿਬ' ਬਣਿਆ ਹੋਇਆ ਹੈ। ਇਥੇ ਗੁਰੂ ਸਾਹਿਬ ਦੇ ਕੁਝ ਘੋੜੇ ਅਤੇ ਸਵਾਰ ਚੁਮਾਸੇ ਵਿਚ ਰਿਹਾ ਕਰਦੇ ਸਨ। ਕਈ ਵੇਰ ਗੁਰੂ ਸਾਹਿਬ ਕੀਰਤਪੁਰ ਸਾਹਿਬ ਤੋਂ ਆ ਕੇ ਘੋੜਿਆਂ ਨੂੰ ਦੇਖਦੇ ਸਨ। ਪਹਿਲਾਂ ਸਾਧਾਰਨ ਗੁਰਦੁਆਰਾ ਸੀ, ਪਰ ਹੁਣ ਸੁੰਦਰ ਬਣਿਆ ਹੋਇਆ ਹੈ। ਗੁਰੂ ਸਾਹਿਬ ਦਾ ਹੱਥੀਂ ਲਾਇਆ ਬੋਹੜ ਦਾ ਦਰੱਖ਼ਤ ਵੀ ਮੌਜੂਦ ਹੈ।

**ਬਾਠ**

ਪੰਜਾਬ ਦੇ ਜਲੰਧਰ ਜ਼ਿਲ੍ਹੇ ਵਿਚ ਫ਼ਿਲੌਰ ਦੇ ਨੇੜੇ ਪਿੰਡ ਬਾਠ ਹੈ ਜਿਥੇ ਗੁਰੂ ਹਰਿ ਰਾਏ ਸਾਹਿਬ ਆਏ ਸਨ। ਗੁਰੂ ਸਾਹਿਬ ਦੀ ਯਾਦ ਵਿਚ ਇਥੇ ਇਤਿਹਾਸਕ ਅਸਥਾਨ ਬਣਿਆ ਹੋਇਆ ਹੈ।

**ਬੈਮਲੀ**

ਪੰਜਾਬ ਦੇ ਫਗਵਾੜੇ ਤੋਂ ਉੱਤਰ ਵੱਲ 12 ਕਿਲੋਮੀਟਰ ਦੂਰ ਪਿੰਡ ਬੈਮਲੀ ਹੈ। ਫਗਵਾੜਾ ਦਾ ਅਕਸ਼ਾਸ਼ 31°-14' ਅਤੇ ਰੇਖਾਸ਼ ਦੇਸ਼ਾਂਤਰ 75°-46' ਹੈ। ਗੁਰੂ ਹਰਿ ਰਾਇ ਸਾਹਿਬ ਆਪਣੇ ਇਕ ਸਫ਼ਰ ਦੌਰਾਨ ਇਥੇ ਆਏ ਸਨ ਅਤੇ ਉਨ੍ਹਾਂ ਦੀ ਯਾਦ ਵਿਚ ਇਤਿਹਾਸਕ 'ਗੁਰਦੁਆਰਾ ਚੋਹਟਾਂ ਸਾਹਿਬ ਪਾਤਸ਼ਾਹੀ ਸਤਵੀਂ' ਬਣਿਆ ਹੈ। ਪਿੰਡ ਦੇ ਉੱਤਰ-ਪੱਛਮ ਵੱਲ ਜਿਥੇ ਦੋ ਬਰਸਾਤੀ ਨਦੀਆਂ ਮਿਲਦੀਆਂ ਹਨ ਉਥੇ ਹੀ ਇਹ ਇਤਿਹਾਸਕ ਗੁਰਦੁਆਰਾ ਬਣਿਆ ਹੈ। ਇਥੇ ਹੀ ਗੁਰੂ ਸਾਹਿਬ 'ਚੋਹਟਾਂ ਦੇ ਥੜ੍ਹੇ' ਤੇ ਬੈਠੇ ਸਨ। ਗੁਰਦੁਆਰੇ ਦੀ ਨਵੀਂ ਇਮਾਰਤ ਪਿਛਲੇ ਕੁਝ ਵਰ੍ਹਿਆਂ ਤੋਂ ਬਣੀ ਹੈ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋ. ਗੁ. ਪ੍ਰਬੰਧਕ ਕਮੇਟੀ ਰਾਹੀਂ ਸੰਤ ਹਰਬੰਸ ਸਿੰਘ ਡੋਮੇਲੀ ਹੀ ਚਲਾਉਂਦੇ ਹਨ, ਜਿਨ੍ਹਾਂ ਗੁਰਦੁਆਰਾ ਤਾਸੀਰ ਕੀਤਾ ਹੈ।

### ਭਾਈ ਰੂਪਾ

ਬਠਿੰਡਾ ਦੇ ਰਾਮਪੁਰਾ ਫੂਲ ਦੇ ਉੱਤਰ ਵੱਲ 18 ਕਿਲੋਮੀਟਰ ਦੂਰ ਪਿੰਡ 'ਭਾਈ ਰੂਪਾ' ਹੈ। ਰਾਮਪੁਰਾ ਦਾ ਅਕਸ਼ਾਸ਼ 30°-16' ਅਤੇ ਰੇਖਾਸ਼ ਦੇਸ਼ਾਂਤਰ 75°-14' ਹੈ। ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮ ਨਾਲ 1631 ਵਿਚ ਭਾਈ ਰੂਪਚੰਦ (1614-1709) ਨੇ ਵਸਾਇਆ ਸੀ। ਛੇਵੇਂ ਨਾਨਕ ਦਾ ਇਕੋ-ਇਕ ਇਤਿਹਾਸਕ ਗੁਰਦੁਆਰਾ ਇਥੇ ਬਣਿਆ ਹੋਇਆ ਹੈ। ਇਥੇ ਇਕ ਪੁਰਾਤਨ ਰੱਥ ਵੀ ਹੈ ਜਿਸ ਦਾ ਇਸਤੇਮਾਲ ਪੰਜਵੇਂ, ਛੇਵੇਂ, ਸਤਵੇਂ ਅਤੇ ਨੌਵੇਂ ਨਾਨਕ ਨੇ ਕੀਤਾ ਸੀ।

### ਭੁੰਗਰਨੀ

ਪੰਜਾਬ ਦੇ ਹੁਸ਼ਿਆਰਪੁਰ ਤੋਂ 20 ਕਿਲੋਮੀਟਰ ਦੱਖਣ ਵੱਲ ਇਹ ਪਿੰਡ 'ਭੁੰਗਰਨੀ' ਆਉਂਦਾ ਹੈ। ਬਿੱਸਤ ਦੋਆਬ ਨਹਿਰ ਦੇ ਸੱਜੇ ਹੱਥ ਇਹ ਸਥਿਤ ਹੈ। ਹੁਸ਼ਿਆਰਪੁਰ ਦਾ ਅਕਸ਼ਾਸ਼ 31°-32' ਅਤੇ ਰੇਖਾਸ਼ ਦੇਸ਼ਾਂਤਰ 75°-55' ਹੈ। ਗੁਰੂ ਹਰਿ ਰਾਇ ਸਾਹਿਬ ਕੀਰਤਪੁਰ ਅਤੇ ਕਰਤਾਰਪੁਰ ਸਾਹਿਬ ਦੇ ਸਫ਼ਰ ਸਮੇਂ ਇਥੇ ਕੁਝ ਸਮਾਂ ਠਹਿਰੇ ਸਨ। ਇਕ ਥੜ੍ਹਾ ਅਤੇ ਅਸਥਾਨ ਪਿੰਡ ਦੇ ਅੰਦਰ ਗੁਰੂ ਸਾਹਿਬ ਦੀ ਯਾਦ ਵਿਚ ਬਣਿਆ ਹੈ। ਇਸ ਗੁਰਦੁਆਰੇ ਦੀ ਸੇਵਾ ਲੰਮਾ ਸਮਾਂ ਮੁਰਾਸੀ ਪੁਜਾਰੀ ਕਰਦੇ ਰਹੇ ਸਨ ਪਰ ਬਾਅਦ ਵਿਚ ਸਿੰਘ ਸਭਾ ਦੇ ਦਿਨਾਂ ਵਿਚ, ਸਿੱਖ ਸੰਗਤਾਂ ਨੇ ਪ੍ਰਬੰਧ ਸੰਭਾਲਿਆ। ਨਵੀਂ ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਨੀਂਹ 19 ਮਾਰਚ 1917 ਨੂੰ ਰੱਖੀ ਗਈ। ਹੁਣ 'ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਪਾਤਸ਼ਾਹੀ ਸਤਵੀਂ' ਕਰਕੇ ਪ੍ਰਸਿੱਧ ਹੈ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਮੁਕਾਮੀ ਕਮੇਟੀ ਕਰਦੀ ਹੈ।

**ਭੇਖੜੀ** : ਦੇਖੋ—ਹਰਿ ਰਾਇ ਪੁਰ।

### ਮਹੇਰਾਜ

ਪੰਜਾਬ ਦੇ ਬਠਿੰਡਾ ਜ਼ਿਲੇ ਵਿਚ ਰਾਮਪੁਰਾ ਫੂਲ ਤੋਂ 6 ਕਿਲੋਮੀਟਰ ਦੂਰ ਉੱਤਰ-ਪੱਛਮ ਵੱਲ ਇਹ ਪਿੰਡ ਆਉਂਦਾ ਹੈ। ਇਹ ਪਿੰਡ ਭਾਈ ਮੋਹਨ (ਦੇਹਾਂਤ 1630) ਨੇ 1627 ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀ ਆਗਿਆ ਨਾਲ ਵਸਾਇਆ ਸੀ। ਇਥੇ ਗੁਰੂ ਸਾਹਿਬ ਦਾ ਮੁਗ਼ਲ ਫ਼ੌਜਾਂ ਨਾਲ ਜੰਗ ਹੋਇਆ ਸੀ।

ਗੁਰੂ ਹਰਿ ਰਾਇ ਸਾਹਿਬ ਵੀ ਇਸ ਪਿੰਡ ਆਏ ਸਨ। ਪਿੰਡ ਵਿਚ ਦੋ ਇਤਿਹਾਸਕ ਗੁਰਦੁਆਰੇ ਬਣੇ ਹਨ ਪਰ ਗੁਰੂ ਹਰਿ ਰਾਇ ਸਾਹਿਬ ਦੀ ਯਾਦ ਵਿਚ ਕੋਈ ਇਤਿਹਾਸਕ ਅਸਥਾਨ ਨਹੀਂ ਹੈ।

### ਮਟਨ ਸਾਹਿਬ

ਕਸ਼ਮੀਰ ਦੇ ਜ਼ਿਲਾ ਅਨੰਤਨਾਗ ਵਿਚ 'ਮਟਨ ਸਾਹਿਬ' ਇਤਿਹਾਸਕ ਨਗਰ ਹੈ। ਇਹ ਸ੍ਰੀਨਗਰ ਸ਼ਹਿਰ ਤੋਂ 57 ਕਿਲੋਮੀਟਰ ਦੂਰ ਪੂਰਬ ਵੱਲ ਸਥਿਤ ਹੈ। ਮਟਨ ਜੋੜਵੇਂ ਚਸ਼ਮਿਆਂ ਕਰਕੇ ਬੜਾ ਪ੍ਰਸਿੱਧ ਹੈ। ਗੁਰੂ ਨਾਨਕ ਸਾਹਿਬ ਤੋਂ ਇਲਾਵਾ ਗੁਰੂ

ਹਰਿ ਰਾਇ ਸਾਹਿਬ ਆਪਣੀ ਕਸ਼ਮੀਰ ਫੇਰੀ ਸਮੇਂ ਇਥੇ ਆਏ ਸਨ।

ਮਟਨ ਸਾਹਿਬ ਦਾ ਅਕਸ਼ਾਸ਼ 33°-44' ਅਤੇ ਰੇਖਾਸ਼ ਦੇਸ਼ਾਂਤਰ 75°-13' ਹੈ। ਗੁਰੂ ਹਰਿ ਰਾਇ ਸਾਹਿਬ ਮਈ 1660 ਨੂੰ ਭਾਈ ਮੱਖਣ ਸ਼ਾਹ ਲੁਬਾਣਾ, ਭਾਈ ਦੇਸਾ (ਪਿਤਾ ਭਾਈ ਮੱਖਣ ਸ਼ਾਹ), ਭਾਈ ਮੱਖੂ ਚੰਦ ਅਤੇ ਭਾਈ ਅੜੂਰਾਮ ਦੱਤ (ਪਿਤਾ ਭਾਈ ਕਿਰਪਾ ਰਾਮ) ਆਦਿ ਗੁਰਸਿੱਖਾਂ ਨਾਲ ਸ੍ਰੀਨਗਰ ਤੋਂ ਮਟਨ ਸਾਹਿਬ ਬਰਾਸਤਾ ਅਵਾਂਤੀਪੁਰਾ, ਬੀਜ ਬੀਹਾੜਾ, ਅਨੰਤਨਾਗ ਹੋ ਕੇ ਪੁੱਜੇ ਸਨ। ਗੁਰੂ ਸਾਹਿਬ ਕੁਝ ਦਿਨ ਮਟਨ ਸਾਹਿਬ ਵਿੱਚ ਭਾਈ ਅੜੂਰਾਮ ਦੱਤ ਦੇ ਘਰ ਠਹਿਰੇ ਸਨ।

**ਰਾਏਪੁਰ-ਰਸੂਲਪੁਰ**

ਪੰਜਾਬ ਦੇ ਜ਼ਿਲਾ ਜਲੰਧਰ ਵਿਚ ਪਿੰਡ ਰਾਏਪੁਰ-ਰਸੂਲਪੁਰ ਆਉਂਦਾ ਹੈ ਜੋ ਜਲੰਧਰ ਤੋਂ 11 ਕਿਲੋਮੀਟਰ ਦੂਰ ਹੈ। ਮੁਕਾਮੀ ਰਵਾਇਤ ਅਨੁਸਾਰ ਇਸ ਪਿੰਡ ਦਾ ਪਹਿਲਾ ਨਾਂ 'ਸਿਰਖੁਬੀ' ਸੀ। ਗੁਰੂ ਹਰਿ ਰਾਇ ਸਾਹਿਬ ਇਸ ਪਿੰਡ ਆਪਣੇ 2200 ਘੋੜਸਵਾਰਾਂ ਨਾਲ ਆਏ ਸਨ ਤਾਂ ਪਿੰਡ ਵਾਸੀਆਂ ਨੇ ਪਿੰਡ ਦਾ ਨਾਂ ਬਦਲਣ ਦੀ ਬੇਨਤੀ ਕੀਤੀ। ਗੁਰੂ ਸਾਹਿਬ ਨੇ ਨਾਂ ਬਦਲ ਕੇ 'ਹਰਿ ਰਾਏ ਪੁਰ' ਰਖਿਆ। ਬਾਅਦ ਵਿਚ ਮੁਸਲਮਾਨ ਹਾਕਮਾਂ ਨੇ ਨਾਂ ਬਦਲ ਕੇ 'ਰਾਏਪੁਰ-ਰਸੂਲਪੁਰ' ਰੱਖ ਦਿੱਤਾ ਜੋ ਅੱਜ ਤਕ ਪ੍ਰਚੱਲਿਤ ਹੈ। ਪੁਰਾਣਿਆਂ ਸਮਿਆਂ ਵਿਚ ਇਥੇ ਜੰਗਲ ਹੁੰਦਾ ਸੀ।

ਗੁਰੂ ਹਰਿ ਰਾਇ ਸਾਹਿਬ ਨੇ ਆਪ ਪਿੰਡ ਦੇ ਦੋਹੀਂ ਪਾਸੀਂ ਦੋ ਮੋਹੜੀਆਂ ਗੱਡੀਆਂ ਅਤੇ ਵਰਦਾਨ ਦਿੱਤਾ ਕਿ ਪਿੰਡ ਦੀਆਂ ਹੱਦਾਂ ਛੇਤੀ ਹੀ ਵਿਸ਼ਾਲ ਹੋ ਜਾਣਗੀਆਂ। ਜਿਥੇ ਗੁਰੂ ਸਾਹਿਬ ਨੇ ਮੋਹੜੀਆਂ ਗੱਡੀਆਂ ਸਨ ਉਥੇ ਹੁਣ ਪਿੰਡ ਵਾਸੀਆਂ ਨੇ ਲੱਖਾਂ ਰੁਪਏ ਦੀਆਂ ਦੋ ਡਿਉੜੀਆਂ ਉਸਾਰੀਆਂ ਹਨ। ਇਨ੍ਹਾਂ ਦੇ ਸਾਹਮਣੇ ਦੋ ਇਤਿਹਾਸਕ ਗੁਰਦੁਆਰੇ ਹਨ। 'ਗੁਰਦੁਆਰਾ ਤਾਜਾਵਾਲਾ, ਗੁਰੂ ਹਰਿ ਰਾਇ ਸਾਹਿਬ' ਖ਼ੂਬਸੂਰਤ ਤੇ ਵਿਸ਼ਾਲ ਬਣਿਆ ਹੋਇਆ। ਗੁਰਦੁਆਰੇ ਦਾ ਪ੍ਰਬੰਧ ਮੁਕਾਮੀ ਕਮੇਟੀ ਕਰਦੀ ਹੈ।

**ਰੋਪੜ**

ਪੰਜਾਬ ਦੇ ਰੋਪੜ ਸ਼ਹਿਰ ਵਿਚ ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ, ਗੁਰੂ ਤੇਗ ਬਹਾਦਰ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਦਮ ਪਏ ਹਨ। ਇਹ ਨਗਰ ਦਰਿਆਂ ਸਤਲੁਜ ਦੇ ਕੰਢੇ ਸਥਿਤ ਹੈ।

**ਲਹਿਲੀ ਕਲਾਂ**

ਪੰਜਾਬ ਦੇ ਹੁਸ਼ਿਆਰਪੁਰ ਦੇ ਦੱਖਣ-ਪੂਰਬ ਵੱਲ 15 ਕਿਲਮੀਟਰ ਦੂਰ ਇਹ ਪਿੰਡ ਹੈ ਜਿਥੇ ਗੁਰੂ ਹਰਿ ਰਾਇ ਸਾਹਿਬ ਕੀਰਤਪੁਰ ਸਾਹਿਬ ਤੇ ਕਰਤਾਰਪੁਰ ਜਾਣ ਸਮੇਂ ਇਕ ਵੇਰ ਇਥੇ ਆ ਕੇ ਠਹਿਰੇ ਸਨ। 'ਗੁਰਦੁਆਰਾ ਜੰਡ ਸਾਹਿਬ ਪਾਤਸ਼ਾਹੀ ਸਤਵੀਂ' ਇਤਿਹਾਸਕ ਅਸਥਾਨ ਬਣਿਆ ਹੈ। ਗੁਰਦੁਆਰੇ ਤੋਂ 30 ਮੀਟਰ ਪੱਛਮ ਵੱਲ

ਪੁਰਾਣਾ ਜੰਡ ਦਾ ਦਰੱਖ਼ਤ ਮੌਜੂਦ ਹੈ ਜਿਥੇ ਗੁਰੂ ਸਾਹਿਬ ਨੇ ਆਪਣਾ ਘੋੜਾ ਬੱਧਾ ਸੀ। ਗੁਰਦੁਆਰੇ ਨਾਲ 27 ਕਨਾਲ ਜ਼ਮੀਨ ਭੀ ਲੱਗੀ ਹੋਈ ਹੈ।

**ਲੰਬੇ**

ਚੰਡੀਗੜ੍ਹ ਤੋਂ ਇਹ 'ਗੁਰਦੁਆਰਾ ਅੰਬ ਸਾਹਿਬ, ਪਾਤਸ਼ਾਹੀ ਸਤਵੀਂ' ਪਿੰਡ ਲੰਬੇ 9 ਕਿਲੋਮੀਟਰ ਦੂਰ ਹੈ। ਚੰਡੀਗੜ੍ਹ ਦਾ ਅਕਸ਼ਾਸ਼ 30°-44' ਅਤੇ ਰੇਖਾਸ਼ ਦੇਸ਼ਾਂਤਰ 76°-47' ਹੈ। ਮਨੀਮਾਜਰਾ ਪਿੰਡ ਤੋਂ ਇਹ ਗੁਰਦੁਆਰਾ 6 ਕਿਲੋਮੀਟਰ ਪੱਛਮ ਵੱਲ ਹੈ। ਲੰਬੇ ਪਿੰਡ ਤੋਂ ਦੋ ਫ਼ਰਲਾਂਗ ਦੂਰ ਸਥਿਤ ਹੈ। ਉਹ ਅੰਬ ਦਾ ਦਰੱਖ਼ਤ ਅਜੇ ਤਕ ਮੌਜੂਦ ਹੈ, ਜਿਸ ਹੇਠ ਗੁਰੂ ਹਰਿ ਰਾਇ ਸਾਹਿਬ ਬਿਰਾਜੇ ਸਨ। ਗੁਰਦੁਆਰੇ ਦੇ ਨਾਲ 20 ਏਕੜ ਜ਼ਮੀਨ ਹੈ, ਜਿਸ ਵਿਚ ਅੰਬਾਂ ਦਾ ਬਾਗ਼ ਲੱਗਿਆ ਹੋਇਆ। ਇਹ ਅੰਬ ਦਾ ਬਾਗ਼ ਭਾਈ ਕੱਕੜੂ ਦਾ ਸੀ, ਜਿਸ ਕਾਰਨ ਸੰਗਿਆ 'ਕੱਕੜੂ ਦਾ ਅੰਬ' ਜਾਂ 'ਗੁਰੂ ਕਾ ਅੰਬ' ਪ੍ਰਸਿੱਧ ਹੋ ਗਿਆ।

ਅਜੋਕੀ ਇਮਾਰਤ 1960 ਵਿਚ ਬਣੀ ਹੈ। ਗੁਰਦੁਆਰੇ ਦਾ ਪ੍ਰਬੰਧ ਸ਼੍ਰੋ: ਗੁ: ਪ੍ਰੋ: ਕਮੇਟੀ ਰਾਹੀਂ ਮੁਕਾਮੀ ਕਮੇਟੀ ਕਰਦੀ ਹੈ। ਸਾਲਾਨਾ ਜੋੜ-ਮੇਲਾ ਜਨਵਰੀ-ਫ਼ਰਵਰੀ ਹਰ ਸਾਲ ਗੁਰੂ ਹਰਿ ਰਾਇ ਸਾਹਿਬ ਦੇ ਜਨਮ-ਦਿਨ 'ਤੇ ਹੁੰਦਾ ਹੈ।

# ਪਾਤਸ਼ਾਹੀ ਅੱਠਵੀਂ
## (ਗੁਰੂ ਹਰਿਕ੍ਰਿਸ਼ਨ ਸਾਹਿਬ)

ਹੁਕਮਨਾਮਾ ਅੱਠਵੇਂ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ। ਇਸ ਹੁਕਮਨਾਮੇ ਦੀ ਇਕ ਕਾਪੀ ਜੂਨ 1984 ਤੋਂ ਪਹਿਲਾਂ ਸਿੱਖ ਰੈਫ਼ਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਮੌਜੂਦ ਸੀ।

# ਮੁੱਢਲਾ ਜੀਵਨ

ਗੁਰੂ ਹਰਿ ਰਾਇ ਸਾਹਿਬ ਦੇ ਦੋ ਬੇਟੇ ਅਤੇ ਇਕ ਬੇਟੀ ਸੀ। ਬਾਬਾ ਰਾਮ ਰਾਇ ਜੀ, ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅਤੇ ਸਪੁੱਤਰੀ ਬੀਬੀ ਰੂਪ ਕੌਰ ਜੀ।

ਗੁਰੂ ਹਰਿ ਰਾਇ ਸਾਹਿਬ ਦੇ ਬੇਟਿਆਂ ਅਤੇ ਬੇਟੀ ਦੀਆਂ ਜਨਮ-ਤਾਰੀਖ਼ਾਂ ਇਸ ਤਰ੍ਹਾਂ 'ਗੁਰੂ ਕੀਆਂ ਸਾਖੀਆਂ' ਵਿਚ ਦਰਜ ਹਨ:

(ਬਾਬਾ) ਰਾਮ ਰਾਇ ਜੀ ਦਾ ਜਨਮ ਸੋਮਵਾਰ 24 ਫ਼ਰਵਰੀ 1646 ਦੇ ਦਿਨ ਹੋਇਆ। "ਸੰਮਤ ਸਤਰਾਂ ਸੈ ਤੀਨ ਚੇਤ ਬਦੀ ਪੰਚਮੀ ਸੋਮਵਾਰ ਕੇ ਦਿਹੁੰ ਮਾਤਾ ਸੁਲੱਖਣੀ ਜੀ ਕੀ ਕੁੱਖ ਕੋ ਭਾਗ ਲਗਾ।...ਬਾਲਕ ਕਾ ਨਾਉਂ ਰਾਮ ਰਾਇ ਰਾਖਾ।"

ਬੀਬੀ ਰੂਪ ਕੌਰ ਜੀ ਦਾ ਜਨਮ 9 ਅਪ੍ਰੈਲ 1649ਦੇ ਦਿਨ ਹੋਇਆ। "ਸ੍ਰੀ ਰਾਮ ਰਾਇ ਜੀ ਕੇ ਬਾਅਦ ਸੰਮਤ ਸਤਰਾਂ ਸੈ ਛਠੇ ਵੈਸਾਖ ਸੁਦੀ ਸਾਤ ਕੇ ਦਿਹੁੰ ਮਾਤਾ ਸੁਲੱਖਣੀ ਕੇ ਉਦਰ ਥੀਂ ਇਕ ਬਾਲਕੀ ਪੈਦਾ ਹੋਈ।...ਇਸ ਕਾ ਨਾਉਂ ਦਾਦੀ ਬਸੀ ਨੇ ਰੂਪ ਕੁਇਰ ਰਾਖਾ।"

### ਜਨਮ ਤਾਰੀਖ਼ ਅਤੇ ਅਸਥਾਨ

(ਗੁਰੂ) ਹਰਿਕ੍ਰਿਸ਼ਨ ਸਾਹਿਬ ਦਾ ਜਨਮ 20 ਜੁਲਾਈ 1652 ਨੂੰ ਪਿਤਾ ਗੁਰੂ ਹਰਿ ਰਾਇ ਸਾਹਿਬ ਅਤੇ ਮਾਤਾ ਸੁਲੱਖਣੀ ਜੀ ਦੇ ਘਰ ਕੀਰਤਪੁਰ ਸਾਹਿਬ ਵਿਚ ਹੋਇਆ।

'ਭੱਟ ਵਹੀਆ' ਗੁਰੂ ਸਾਹਿਬ ਦੇ ਜਨਮ ਬਾਰੇ ਸਪੱਸ਼ਟ ਚਾਨਣਾ ਪਾਉਂਦੀਆਂ ਹਨ। "ਜਬ ਸ੍ਰੀ ਰਾਮ ਰਾਇ ਜੀ ਛੇ ਬਰਸ ਕੇ ਹੂਏ ਮਾਤਾ ਸੁਲੱਖਣੀ ਕੀ ਕੁੱਖ ਕੋ ਫੇਰ ਭਾਗ ਲਾਗਾ। ਸੰਮਤ ਸਤਰਾਂ ਸੈ ਨਾਵਾਂ ਸਾਵਨ ਵਦੀ ਦਸਮੀ ਕੇ ਦਿਹੁੰ ਸਵਾ ਪਹਿਰ ਰੈਨ ਰਹੀ ਇਕ ਚਮਤਕਾਰੀ ਬਾਲ ਪੈਦਾ ਹੂਆ।...ਬਾਲਕ ਕਾ ਨਾਉਂ ਹਰਿਕ੍ਰਿਸ਼ਨ ਰਾਖਾ।"

### ਬਾਲ ਅਵਸਥਾ ਅਤੇ ਵਿਦਿਆ

(ਗੁਰੂ) ਹਰਿਕ੍ਰਿਸ਼ਨ ਸਾਹਿਬ ਬਾਲ ਉਮਰੇ ਹੋਣਹਾਰ ਅਤੇ ਗੁਣੀ ਸੁਭਾਅ ਦੇ ਮਾਲਕ ਸਨ। ਗੁਰੂ ਹਰਿ ਰਾਇ ਸਾਹਿਬ ਦੇ ਇਨ੍ਹਾਂ ਤਿੰਨਾਂ ਬੱਚਿਆਂ ਦੀ ਪੜ੍ਹਾਈ-ਲਿਖਾਈ ਦੀਵਾਨ ਦਰਘਾ ਮੱਲ ਦੀ ਨਿਗਰਾਨੀ ਹੇਠ ਪ੍ਰਵਾਨ ਚੜ੍ਹੀ। ਗੁਰੂ ਸਾਹਿਬ ਦਾ ਰਹਿਣ-ਸਹਿਣ ਆਪਣੇ ਪਿਤਾ ਵਰਗਾ ਸੀ ਅਤੇ ਹਥਿਆਰਬੰਦ ਸਿੰਘ ਹਮੇਸ਼ਾਂ ਨਾਲ ਰੱਖਦੇ ਸਨ।

### ਗੁਰਗੱਦੀ

ਗੁਰੂ ਹਰਿ ਰਾਇ ਸਾਹਿਬ ਨੇ ਚੰਗੀ ਤਰ੍ਹਾਂ ਪਰਖ ਲਿਆ ਸੀ ਕਿ ਅੱਠਵੇਂ ਨਾਨਕ ਬਣਨ ਦੇ ਕਾਬਲ ਹਰਿਕ੍ਰਿਸ਼ਨ ਸਾਹਿਬ ਹੀ ਹਨ। ਵੱਡਾ ਬੇਟਾ ਰਾਮ ਰਾਇ ਦਿੱਲੀ ਵਿਚ ਔਰੰਗਜ਼ੇਬ ਬਾਦਸ਼ਾਹ ਅੱਗੇ 'ਗੁਰੂ ਨਾਨਕ ਸਾਹਿਬ ਦੀ ਬਾਣੀ' ਵਿਚ ਤਬਦੀਲੀ ਕਰਨ ਦੀ ਉਕਾਈ ਕਰ ਦਿੱਤੀ। ਬਾਦਸ਼ਾਹ ਔਰੰਗਜ਼ੇਬ ਨੇ ਇਸੇ ਕਾਰਨ ਬਾਬਾ ਰਾਮ ਰਾਇ ਨੂੰ ਦੇਹਰਾਦੂਨ ਵਿਚ ਜਾਗੀਰ ਭੀ ਦੇ ਦਿੱਤੀ।

ਗੁਰੂ ਹਰਿ ਰਾਇ ਸਾਹਿਬ ਨੂੰ ਆਪਣੇ ਇਸ ਵੱਡੇ ਬੇਟੇ ਵਿਚ ਸੱਚਾਈ ਅਤੇ ਹੌਂਸਲੇ ਦੀ ਘਾਟ ਦੀ ਖ਼ਬਰ ਸੁਣ ਕੇ ਬਹੁਤ ਦੁੱਖ ਹੋਇਆ। ਗੁਰੂ ਸਾਹਿਬਨੇ ਰਾਮ ਰਾਇ ਨੂੰ ਗੁਰਗੱਦੀ ਦੇ ਅਹੁਦੇ ਲਈ ਅਯੋਗ ਕਰਾਰ ਦੇ ਦਿੱਤਾ। ਗੁਰੂ ਸਾਹਿਬ ਨੇ ਦਿੱਲੀ ਵੱਲ ਪੈਗ਼ਾਮ ਭੇਜ ਦਿੱਤਾ ਕਿ ਉਹ (ਰਾਮ ਰਾਇ) ਆਪਣਾ ਮੂੰਹ ਨਾ ਵਿਖਾਵੇ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਭਾਵੇਂ ਬਾਅਦ ਵਿਚ ਆ ਕੇ ਰਾਮ ਰਾਇ ਨੇ ਗੁਰੂ ਸਾਹਿਬ ਤੋਂ ਮੁਆਫ਼ੀ ਮੰਗ ਲਈ ਸੀ ਪਰ ਗੁਰੂ ਸਾਹਿਬ ਨੇ ਉਸ ਨੂੰ ਗੁਰਗੱਦੀ ਤੋਂ ਵਾਂਝਿਆ ਹੀ ਰਖਿਆ। ਰਾਮ ਰਾਇ ਕੁਝ ਚਿਰ ਕੀਰਤਪੁਰ ਸਾਹਿਬ ਰਹਿ ਕੇ ਬਾਅਦ ਵਿਚ ਔਰੰਗਜ਼ੇਬ ਕੋਲ ਦਿੱਲੀ ਚਲਾ ਗਿਆ। ਜਦੋਂ ਰਾਮ ਰਾਇ ਦਿੱਲੀ ਵਿਚ ਹੀ ਸੀ ਤਾਂ ਗੁਰੂ ਹਰਿ ਰਾਇ ਸਾਹਿਬ ਨੇ (ਗੁਰੂ) ਹਰਿਕ੍ਰਿਸ਼ਨ ਸਾਹਿਬ ਨੂੰ 5 ਅਕਤੂਬਰ 1661 ਨੂੰ ਗੁਰਗੱਦੀ ਬਖ਼ਸ਼ੀ ਅਤੇ ਆਪ 6 ਅਕਤੂਬਰ 1661 ਨੂੰ ਗੁਰਪੁਰੀ ਸਿਧਾਰ ਗਏ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਗੁਰਗੱਦੀ ਦੀ ਤਾਰੀਖ਼ ਬਾਰੇ 'ਗੁਰੂ ਕੀਆਂ ਸਾਖੀਆਂ' ਵਿਚ ਸਪੱਸ਼ਟ ਜ਼ਿਕਰ ਆਉਂਦਾ ਹੈ : "ਕਿ ਪੀਛੇ ਸੇ ਗੁਰੂ ਹਰਿ ਰਾਇ ਜੀ ਸੰਮਤ ਸਤਰਾਂ ਸੈ ਅਠਾਰਾਂ ਕਾਰਤਕ ਬਦੀ ਅਤੇ ਸ਼ਨੀਵਾਰ ਕੋ ਸ੍ਰੀ ਹਰਿਕ੍ਰਿਸ਼ਨ ਜੀ ਕੋ ਗੁਰਿਆਈ ਕਾ ਟੀਕਾ ਲਾਇ ਕੇ ਅਗਲੇ ਦਿਵਸ ਰਵੀਵਾਰ ਕੋ ਬੈਕੁੰਠ ਪਿਆਨਾ ਕਰ ਗਏ।"

### ਬੈਕੁੰਠ ਪਿਆਨਾ

ਗੁਰੂ ਹਰਿਕ੍ਰਿਸ਼ਨ ਸਾਹਿਬ ਗੁਰਗੱਦੀ ਦੀਆਂ ਜ਼ਿੰਮੇਵਾਰੀਆਂ (ਗੁਰੂ) ਤੇਗ ਬਹਾਦਰ ਸਾਹਿਬ ਨੂੰ ਦੇਣ ਦੀ ਹਦਾਇਤ ਕਰਕੇ ਬੁਧਵਾਰ 30 ਮਾਰਚ 1664 ਨੂੰ ਗੁਰਪੁਰੀ ਸਿਧਾਰ ਗਏ। "ਸੰਮਤ 1721 ਚੇਤਰ ਸੁਦੀ ਚਉਦਾ ਬੁਧਵਾਰ ਕੇ ਦਿਹੁੰ ਦੋ ਘੜੀਆਂ ਰੈਨ ਬਿਤੀਤ ਹੋਈ ਉਸ ਨਿਰੰਕਾਰ ਕੀ ਜੋਤਿ ਮੇਂ ਸਮਾਇ ਗਏ।"

(ਗੁਰੂ ਕੀਆਂ ਸਾਖੀਆਂ, ਅੰਕ 64-65)

'ਬੰਸਾਵਲੀਨਾਮੇ' ਵਿਚ ਵੀ ਇਹ ਸਾਲ ਲਿਖਿਆ ਹੈ :

ਉਪਰਿ ਚੜ੍ਹਿਆ ਸਾਲ, ਸੰਗਤ ਸਤਾਰਾਂ ਸੈ ਇੱਕੀ।
ਚੇਤ ਸੁਦੀ ਚਉਦਸਿ, ਭਈ ਬਿਧਾਤਾ ਦੀ ਲਿਖੀ।

('ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', ਅੰਕ 108)

# ਪਰਖ ਦਾ ਸਮਾਂ, ਮਸੰਦਾਂ ਦੀ ਗਿਰਾਵਟ ਅਤੇ ਬਾਬਾ ਰਾਮ ਰਾਇ ਨੂੰ ਚੁੱਕਣਾ

ਬਾਦਸ਼ਾਹ ਔਰੰਗਜ਼ੇਬ 13 ਫ਼ਰਵਰੀ 1660 ਨੂੰ ਦਿੱਲੀ ਵਾਪਸ ਆਇਆ। ਉਸ ਨੇ ਪੰਜਾਬ ਦੇ ਰਾਜਸੀ ਹਾਲਾਤ 'ਤੇ ਨਿਗਾਹ ਮਾਰ ਕੇ ਸਿੱਖ ਧਰਮ ਦੀ ਵਧ ਰਹੀ ਤਾਕਤ ਵਿਚ ਰੋਕ ਪਾਉਣ ਲਈ ਗੁਰੂ ਹਰਿ ਰਾਇ ਸਾਹਿਬ ਨੂੰ ਦਿੱਲੀ ਸੱਦ ਘੱਲਿਆ। ਗੁਰੂ ਹਰਿ ਰਾਇ ਸਾਹਿਬ ਨੇ ਆਪਣੀ ਥਾਂ ਆਪਣੇ ਵੱਡੇ ਸਪੁੱਤਰ ਬਾਬਾ ਰਾਮਰਾਇ ਜੀ ਨੂੰ ਦਿੱਲੀ ਭੇਜਿਆ ਅਤੇ ਆਪ ਗੁਰੂ ਸਾਹਿਬ ਸਿਆਲਕੋਟ ਰਾਹੀਂ ਕਸ਼ਮੀਰ ਵੱਲ ਰਵਾਨਾ ਹੋਏ ਜਿਥੇ ਗੁਰੂ ਸਾਹਿਬ ਤਕਰੀਬਨ ਚਾਰ ਮਹੀਨੇ ਠਹਿਰੇ। ਬਾਦਸ਼ਾਹ ਔਰੰਗਜ਼ੇਬ ਸਿੱਖ ਕੌਮ ਦੇ ਵਿਰੁੱਧ ਆਪਣੀ ਪਹਿਲੀ ਕੋਸ਼ਿਸ਼ ਵਿਚ ਕਾਮਯਾਬ ਹੋ ਗਿਆ ਕਿ ਕਿਉਂ ਰਾਮ ਰਾਇ ਜੀ ਨੇ ਸ਼ਾਹੀ ਰਸੂਖ਼ ਨੂੰ ਕਾਇਮ ਰੱਖਣ ਦੀ ਖ਼ਾਤਰ ਗੁਰੂ ਨਾਨਕ ਦੀ ਬਾਣੀ ਵਿਚ ਤਬਦੀਲੀ ਕਰਨ ਦੀ ਵੱਡੀ ਉਕਾਈ ਕਰ ਦਿੱਤੀ। ਇਸ ਤਬਦੀਲੀ ਪਿੱਛੇ ਵੱਡੀ ਭੂਮਿਕਾ ਦਿੱਲੀ ਦਾ ਮਸੰਦ ਗੁਰਬਖ਼ਸ਼ ਨਿਭਾ ਰਿਹਾ ਸੀ। ਔਰੰਗਜ਼ੇਬ ਨੇ ਇਸ ਬਣੀ ਵਿੱਥ ਨੂੰ ਕਾਇਮ ਰੱਖਣ ਲਈ ਬਾਬਾ ਰਾਮ ਰਾਇ ਨੂੰ ਖੁਰਵਦੀ (ਦੇਹਰਾਦੂਨ) ਵਿਚ ਜਾਗੀਰ ਲਿਖ ਦਿੱਤੀ। ਗੁਰੂ ਹਰਿ ਰਾਇ ਸਾਹਿਬ ਦੇ ਜੋਤੀ ਜੋਤ ਸਮਾਉਣ ਬਾਅਦ ਸਿੱਖ ਕੌਮ ਦੀ ਚੜ੍ਹਦੀ ਕਲਾ ਵਿਚ ਕੋਈ ਫ਼ਰਕ ਨਾ ਪਿਆ। ਗੁਰੂ ਸਾਹਿਬ ਨੇ ਆਪਣੇ ਛੋਟੇ ਬੇਟੇ (ਗੁਰੂ) ਹਰਿਕ੍ਰਿਸ਼ਨ ਸਾਹਿਬ ਨੂੰ 'ਗੁਰਗੱਦੀ' ਦੀ ਅਹਿਮ ਜ਼ਿੰਮੇਵਾਰੀ ਸੌਂਪੀ। ਇਹ ਸਿੱਖਾਂ ਵਾਸਤੇ ਭਾਰੀ ਪਰਖ ਦਾ ਸਮਾਂ ਸੀ।

ਜਾਤ-ਅਭਿਮਾਨੀ ਬ੍ਰਾਹਮਣ, ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਗੁਰੂ-ਘਰ ਨਾਲ ਖਾਰ ਖਾਂਦੇ ਸਨ। ਉਹ ਸੋਚਣ ਲੱਗੇ ਕਿ ਬ੍ਰਾਹਮਣ ਦੀ ਪੂਜਾ-ਮਾਨਤਾ ਫਿਰ ਆਪਣੇ ਸਿਖਰ 'ਤੇ ਆਵੇਗੀ। ਬਾਬਾ ਰਾਮ ਰਾਇ ਨੂੰ ਜਾਗੀਰ ਮਿਲਿਆਂ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ। ਔਰੰਗਜ਼ੇਬ ਬਾਬਾ ਰਾਮ ਰਾਇ ਨੂੰ ਸਿੱਖ ਧਰਮ ਨਾਲੋਂ ਨਿਖੇੜ ਕੇ ਸਿੱਖ ਕੌਮ ਉੱਤੇ ਅਸਰ ਪਾਉਣ ਦੀ ਉਡੀਕ ਕਰਨ ਲੱਗਾ। ਜਦੋਂ ਬਾਲਕ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗੁਰੂ ਬਣਾਇਆ ਗਿਆ ਤਾਂ ਬਾਦਸ਼ਾਹ ਔਰੰਗਜ਼ੇਬ ਹੋਰ ਵੀ ਆਸਵੰਦ ਹੋ ਗਿਆ।

ਦੂਜੇ ਪਾਸੇ ਮਸੰਦ-ਪਰੰਪਰਾ ਦੀ ਸ਼ੁਰੂਆਤ ਗੁਰੂ ਅਰਜਨ ਸਾਹਿਬ ਨੇ ਸ਼ੁਰੂ ਕੀਤੀ ਸੀ। ਦੂਰ-ਦੁਰਾਡੇ 'ਤੇ ਬਿਖੜੇ ਇਲਾਕਿਆਂ ਵਿਚ ਸਿੱਖਾਂ ਦੀ ਗਿਣਤੀ ਦਿਨ-ਬ-ਦਿਨ ਵਧਦੀ ਗਈ। ਸਿੱਖ ਧਰਮ ਦੇ ਪ੍ਰਚਾਰ ਤੇ ਪਾਸਾਰ ਲਈ ਵਿਦਵਾਨ ਤੇ ਈਮਾਨਦਾਰ ਸਿੱਖਾਂ ਦੀ ਪਰਖ ਦਾ ਸਮਾਂ ਵੀ ਆ ਗਿਆ। ਹਰ ਸਿੱਖ ਆਪਣੀ ਕਮਾਈ ਦਾ ਦਸਵੰਧ

ਇਨ੍ਹਾਂ ਮਸੰਦਾਂ ਰਾਹੀਂ ਗੁਰੂ ਘਰ ਦੇ ਕੇਂਦਰੀ ਖ਼ਜ਼ਾਨੇ ਲਈ ਭੇਜਣਾ ਆਪਣਾ ਮੁੱਖ ਫ਼ਰਜ਼ ਸਮਝਦਾ ਸੀ। ਇਹ ਬਹੁਤ ਅਹਿਮ ਜ਼ਿੰਮੇਵਾਰੀ ਕੇਵਲ ਮਸੰਦਾਂ ਦੀ ਸੀ ਅਤੇ ਇਸ ਸੇਵਾ ਲਈ ਉਨ੍ਹਾਂ ਦੀ ਪ੍ਰਸਿੱਧੀ ਦਿਨੋ-ਦਿਨ ਵਧ ਰਹੀ ਸੀ। ਕਈ ਵੇਰਾਂ ਇਹ ਨਤੀਜਾ ਨਿਕਲਿਆ ਕਿ ਕਈ ਮਸੰਦ ਮਾਇਆ-ਜਾਲ ਵਿਚ ਫਸ ਕੇ, ਗੁਰੂ ਤੋਂ ਮੁੱਖ ਮੜ, ਨਿੱਜੀ ਪ੍ਰਭੁਤਾ-ਵਡਿਆਈ ਬਣਾਉਣ ਤੇ ਕਾਇਮ ਰੱਖਣ ਦੇ ਆਹਰ ਕਰਨ ਲੱਗੇ ਪਏ।

ਤਾਕਤਵਰ ਮੁਗ਼ਲ ਹਕੂਮਤ ਦੇ ਬਾਦਸ਼ਾਹ ਨਾਲ ਰਸੂਖ਼ ਰੱਖਣਾ ਕੋਈ ਛੋਟੀ ਗੱਲ ਨਹੀਂ ਸੀ। ਕੁਝ ਮਸੰਦਾਂ ਨੇ ਬਾਬਾ ਰਾਮ ਰਾਇ ਨੂੰ ਇਹ ਰਸੂਖ਼ ਪੱਕਾ ਕਰਨ ਲਈ ਪ੍ਰੇਰਿਆ ਸੀ, ਉਨ੍ਹਾਂ ਵਿਚੋਂ ਦਿੱਲੀ ਦਾ ਮਸੰਦ ਗੁਰਬਖ਼ਸ਼ ਵੀ ਸੀ। ਇਨ੍ਹਾਂ ਮਸੰਦਾਂ ਨੇ ਬਾਬਾ ਰਾਮ ਰਾਇ ਨੂੰ ਇਸ ਗੱਲ 'ਤੇ ਰਜ਼ਾਮੰਦ ਕਰ ਲਿਆ ਸੀ ਕਿ ਗੁਰੂ ਦੀ ਬਾਣੀ ਵਿਚ ਛੋਟੀ-ਮੋਟੀ ਤਬਦੀਲੀ ਕਰ ਲੈਣ ਵਿਚ ਕੋਈ ਹਰਜ਼ ਨਹੀਂ। ਇਸ ਤਬਦੀਲੀ ਕਾਰਨ ਹੀ ਸਿੱਖ ਧਰਮ ਵਿਚੋਂ ਉਸ ਦੀ ਪ੍ਰਭੁਤਾ ਖ਼ਤਮ ਹੋ ਗਈ ਅਤੇ ਉਹ 'ਗੁਰਗੱਦੀ' ਦੀ ਮਹਾਨ ਜ਼ਿੰਮੇਵਾਰੀ ਤੋਂ ਵੱਖ ਰਹਿ ਗਿਆ।

ਕਈ ਸੋਮਿਆਂ ਅਨੁਸਾਰ ਮਸੰਦਾਂ ਨੇ ਅਜੇ ਵੀ ਸ਼ੜਯੰਤਰ ਜਾਰੀ ਰੱਖੇ ਸਨ। ਸਿੱਖ ਇਤਿਹਾਸ ਵਿਚ ਉਨ੍ਹਾਂ ਦੇ ਮੋਢੀ ਦਾ ਨਾਮ 'ਗੁਰਦਾਸ' ਦੱਸਿਆ ਗਿਆ ਹੈ। ਪ੍ਰੋ: ਸਾਹਿਬ ਸਿੰਘ ਅਨੁਸਾਰ, "ਗੁਰਦਾਸ ਨੇ ਬਾਬਾ ਰਾਮ ਰਾਇ ਜੀ ਨੂੰ ਹੋਰ ਪੱਟੀ ਪੜ੍ਹਾਈ। ਬਾਬਾ ਰਾਮ ਰਾਇ ਜੀ ਨੇ ਔਰੰਗਜ਼ੇਬ ਨੂੰ ਆਖਿਆ ਕਿ ਮੇਰੇ ਨਾਲ ਬੇ-ਇਨਸਾਫ਼ੀ ਹੋਈ ਹੈ, ਬਾਦਸ਼ਾਹ ਆਪ ਦਖ਼ਲ ਦੇ ਕੇ ਮੇਰਾ ਹੱਕ ਦਿਵਾਏ। ਇਸ ਮਾਮਲੇ ਵਿਚ ਬਾਦਸ਼ਾਹ ਦੀ ਦਿਲਚਸਪੀ ਪੈਦਾ ਕਰਨ ਲਈ ਮਸੰਦ ਗੁਰਦਾਸ ਦੀ ਚੁੱਕ ਤੇ ਇਹ ਵੀ ਆਖ ਦਿੱਤਾ ਕਿ ਪੰਜਾਂ ਸਾਲਾਂ (?) ਦਾ ਬਾਲਕ-ਗੁਰੂ ਸਿੱਖ ਕੌਮ ਨੂੰ ਵੱਸ ਵਿਚ ਨਹੀਂ ਰੱਖ ਸਕੇਗਾ, ਕਈ ਤੁਰਨੇ ਸਿਰ ਚਾਲਾਕ ਬੰਦੇ ਇਸ ਤੋਂ ਅਯੋਗ ਲਾਭ ਖੱਟਣ ਦੀ ਖ਼ਾਤਰ ਦੇਸ਼ ਵਿਚ ਕੋਈ ਗੜਬੜ ਕਰ ਦੇਣਗੇ। ਔਰੰਗਜ਼ੇਬ ਦੇ ਦ੍ਰਿਸ਼ਟੀਕੋਣ ਤੋਂ ਇਹ ਬਹੁਤ ਚੰਗੀ ਗੱਲ ਹੋਈ ਕਿ ਜਿਸ ਗੁਰ-ਪ੍ਰਣਾਲੀ ਤੇ ਤੁਰਕ ਤੇ ਖੱਤਰੀ ਹਾਕਮਾਂ ਦੇ ਵਿਰੁੱਧ ਭਾਰਤ ਦੀ ਜਨਤਾ ਨੂੰ ਖੜਾ ਕਰ ਦਿੱਤਾ ਸੀ, ਉਸ ਦੇ ਆਪਣੇ ਹੀ ਘਰ ਵਿਚ ਫੁੱਟ ਪੈ ਗਈ। ਉਸ ਨੂੰ ਆਸ ਬਣ ਗਈ ਕਿ ਜਨਤਾ ਨੂੰ ਹੱਲਾਸ਼ੇਰੀ ਦੇਣ ਵਾਲਾ ਪਾਸਾ ਕਮਜ਼ੋਰ ਹੋ ਜਾਏਗਾ ਤੇ ਇਸ ਤੁਰਕ-ਹਕੂਮਤ ਦੇ ਡੋਲਣ ਦਾ ਕੋਈ ਖ਼ਤਰਾ ਪੈਦਾ ਨਹੀਂ ਹੋਵੇਗਾ।"

# ਬ੍ਰਾਹਮਣਾਂ ਦਾ ਚੱਕਰਵਿਊ

ਗੁਰੂ ਨਾਨਕ ਸਾਹਿਬ ਨੇ ਪਰਖ ਲਿਆ ਸੀ ਕਿ ਹਿੰਦੁਸਤਾਨ ਦੀ ਗਰੀਬ ਜਨਤਾ ਦੇ ਦੁੱਖਾਂ ਦਾ ਮੂਲ ਕਾਰਨ ਤਿੰਨ ਧੜੇ ਹਨ : ਬ੍ਰਾਹਮਣ, ਖੱਤਰੀ ਕਰਮਚਾਰੀ ਅਤੇ ਤੁਰਕ ਹਾਕਮ। ਗੁਰੂ ਸਾਹਿਬ ਨੇ ਵਕਤਨ-ਫੁਵਕਤਨ ਇਨ੍ਹਾਂ ਦੇ ਅੱਤਿਆਚਾਰਾਂ ਨੂੰ ਲੋਕਾਂ ਦੇ ਸਨਮੁਖ ਨੰਗਾ ਕੀਤਾ ਅਤੇ ਗ਼ਰੀਬ ਲੋਕਾਂ ਨੂੰ ਢਾਰਸ ਦੇਂਦੇ ਰਹੇ। ਬਾਅਦ ਵਿਚ ਸਾਰੇ ਗੁਰੂ ਸਾਹਿਬਾਨ ਨੇ ਇਨ੍ਹਾਂ ਹੀ ਲੀਹਾਂ ਤੇ ਤੁਰ ਕੇ ਪ੍ਰਚਾਰ ਕੀਤਾ। ਹੌਲੀ-ਹੌਲੀ ਲੋਕਾਂ ਦੇ ਦਿਲਾਂ ਵਿਚੋਂ ਇਨ੍ਹਾਂ ਤਿੰਨਾਂ ਧੜਿਆਂ ਦਾ ਦਬਾਉ ਮੱਧਮ ਹੁੰਦਾ ਗਿਆ।

ਗੁਰੂ ਨਾਨਕ ਸਾਹਿਬ ਦੀ ਅੱਠਵੀਂ ਜੋਤ ਗੁਰੂ ਹਰਿਕ੍ਰਿਸ਼ਨ ਸਾਹਿਬ ਬਾਲ ਉਮਰ ਵਿਚ ਜਦੋਂ ਗੁਰਗੱਦੀ ਤੇ ਬੈਠੇ ਤਾਂ ਸਥਾਨਕਿ ਬ੍ਰਾਹਮਣਾਂ ਨੂੰ ਯਕੀਨ ਹੋ ਗਿਆ ਕਿ ਉਨ੍ਹਾਂ ਦਾ ਭਰਮ-ਭਾਅ ਫਿਰ ਬਣ ਜਾਵੇਗਾ। ਨ੍ਹਿਾਂ ਚਤੁਰ ਬ੍ਰਾਹਮਣਾਂ ਨੂੰ ਜਦੋਂ ਵੀ ਮੌਕਾ ਮਿਲਦਾ ਲੋਕਾਂ ਨੂੰ ਗੁਮਰਾਹ ਕਰਦੇ ਕਿ ਗੁਰੂ-ਘਰ ਹੁਣ ਹੌਲਾ ਪੈ ਗਿਆ ਹੈ।

ਸਿੱਖ ਇਤਿਹਾਸ ਵਿਚ ਕੁਝ ਅਜਿਹੀਆਂ ਘਟਨਾਵਾਂ ਦਾ ਜ਼ਿਕਰ ਆਉਂਦਾ ਹੈ। ਗ਼ਰੀਬ ਲੋਕ ਆਮ ਤੌਰ ਤੇ ਭੁੱਖ-ਨੰਗ, ਸਰੀਰਕ ਕਮਜ਼ੋਰੀ ਅਤੇ ਸਰੀਰਕ ਰੋਗਾਂ ਨਾਲ ਓਤ-ਪੋਤ ਹੋ ਜਾਂਦੇ ਹਨ। ਗ਼ਰੀਬ ਅਨਪੜ੍ਹ ਲੋਕਾਂ ਪਾਸ ਕਿਸੇ 'ਮਹਾਂਪੁਰਖ ਦੀ ਉੱਚਤਾ ਦਾ ਮਾਪ' ਇਹੋ ਹੋਇਆ ਕਰਦਾ ਹੈ ਕਿ ਉਹ ਕੋਈ ਅਚੰਭਾ ਕਰ ਵਿਖਾਏ, ਜਿਸ ਨਾਲ ਉਨ੍ਹਾਂ ਦੇ ਦੁਖ-ਦਲਿੱਦਰ ਦੂਰ ਹੋ ਜਾਣ। ਸ਼ਤਰੂ ਬ੍ਰਾਹਮਣਾਂ ਨੇ ਆਮ ਗ਼ਰੀਬ ਲੋਕਾਂ ਦੀ ਇਸ ਸੁਭਾਵਕ ਰੁਚੀ ਨੂੰ ਵਰਤਿਆ। ਕੀਰਤਪੁਰ ਦੇ ਆਸ-ਪਾਸ ਜੋ ਵੀ ਬੀਮਾਰ, ਰੋਗੀ, ਦੁਖੀਆ ਇਨ੍ਹਾਂ ਬ੍ਰਾਹਮਣਾਂ ਨੂੰ ਮਿਲਿਆ, ਇਹ ਉਸ ਨੂੰ ਕਹਿੰਦੇ ਗੁਰੂ ਨਾਨਕ ਘਰ ਵਿਚ ਜਾਓ, ਉਥੇ ਨਰੋਆ ਹੋ ਜਾਵੇਗਾ।

ਸਿੱਖ ਤਵਾਰੀਖ਼ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਦਿਨ ਗੁਰੂ ਹਰਿਕ੍ਰਿਸ਼ਨ ਸਾਹਿਬ ਪਾਲਕੀ ਵਿਚ ਸਵਾਰ ਹੋ ਕੇ ਬਾਹਰ ਸੈਰ ਨੂੰ ਜਾ ਰਹੇ ਸਨ। ਬ੍ਰਾਹਮਣਾਂ ਦਾ ਭੇਜਿਆ ਇਕ 'ਕੋਹੜਾ ਬ੍ਰਾਹਮਣ' ਪਾਲਕੀ ਦੇ ਅੱਗੇ ਆ ਕੇ ਲੇਟ ਗਿਆ ਤੇ ਰੋਗ ਰਾਜ਼ੀ ਕਰਾਉਣ ਲਈ ਤਰਲੇ-ਬੇਨਤੀਆਂ ਕਰਨ ਲੱਗਾ। ਗ਼ਰੀਬ ਲੋਕਾਂ ਨੂੰ ਬ੍ਰਾਹਮਣਾਂ ਦੇ ਚੱਕਰਵਿਊਹ ਵਿਚੋਂ ਕੱਢਣਾ ਗੁਰੂ ਨਾਨਕ-ਘਰ ਦਾ ਉਦੇਸ਼ ਸੀ। ਗੁਰੂ ਸਾਹਿਬ ਜਾਣਦੇ ਸਨ ਕਿ ਆਮ ਲੋਕ, ਗ਼ਰੀਬ-ਗੁਰਬਾ ਦੁਬਾਰਾ ਇਨ੍ਹਾਂ ਬ੍ਰਾਹਮਣਾਂ ਦੇ ਚੱਕਰਵਿਊਹ ਵਿਚ ਨਾ ਫਸ ਜਾਣ। ਬਾਲਕ-ਗੁਰੂ ਸਾਹਿਬ ਨੇ ਆਪਣਾ ਹੱਥ-ਮੂੰਹ ਪੂੰਝਣ ਵਾਲਾ ਰੁਮਾਲ ਉਸ 'ਕੋਹੜੇ ਬ੍ਰਾਹਮਣ' ਨੂੰ ਦੇ ਕੇ ਆਗਿਆ ਕੀਤੀ ਕਿ ਇਹ ਰੁਮਾਲ ਆਪਣੇ ਪਿੰਡੇ 'ਤੇ ਫੇਰਿਆ ਕਰ, ਗੁਰੂ ਨਾਨਕ ਦੇ ਘਰ ਵਿਚ ਸਭ ਕੁਝ ਹੈ।

ਕੋਹੜੀ ਰਾਜ਼ੀ ਹੋ ਗਿਆ। ਇਹ ਚਾਲ ਬ੍ਰਾਹਮਣਾਂ ਨੂੰ ਪੁੱਠੀ ਪੈ ਗੀ। ਗੁਰੂ-ਘਰ ਦਾ ਤੇਜ-ਪ੍ਰਤਾਪ ਹੋਰ ਵਧਿਆ।

ਬ੍ਰਾਹਮਣਾਂ ਦੀ ਇਕ ਹੋਰ ਚਾਲ ਪਿੰਡ ਪੰਜੋਖੇੜਾ ਵਿਚ ਵਾਪਰੀ ਜਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਸ਼ਾਹੀ ਸੱਦੇ 'ਤੇ ਦਿੱਲੀ ਜਾ ਰਹੇ ਸਨ। ਗੁਰੂ ਸਾਹਿਬ ਪੰਜੋਖੇੜਾ ਵਿਚ ਇਕ ਰਾਤ ਠਹਿਰੇ ਸਨ। ਇਸੇ ਨਗਰ ਵਿਚ ਇਕ ਲਾਲ ਚੰਦ ਨਾਂ ਦਾ ਬ੍ਰਾਹਮਣ ਰਹਿੰਦਾ ਸੀ। ਇਹ ਬ੍ਰਾਹਮਣ ਚਾਰ ਵੇਦ, ਛੇ ਸ਼ਾਸਤਰ, ਅਠਾਰਾਂ ਪੁਰਾਣਾਂ ਅਤੇ ਸਤਾਈ ਸਿਮ੍ਰਤੀਆਂ ਦਾ ਵਕਤਾ ਮੰਨਿਆ ਜਾਂਦਾ ਸੀ। ਬ੍ਰਾਹਮਣ ਲਾਲ ਚੰਦ ਨੂੰ ਜਦੋਂ ਪਤਾ ਚੱਲਿਆ ਕਿ ਸਿੱਖ ਇਸ ਨੂੰ ਅੱਠਵਾਂ ਨਾਨਕ ਕਹਿੰਦੇ ਹਨ। ਇਸ ਬ੍ਰਾਹਮਣ ਨੇ ਸੋਚਿਆ ਕਿ ਜੇ ਇਹ (ਗੁਰੂ ਹਰਿਕ੍ਰਿਸ਼ਨ ਸਾਹਿਬ) ਸੱਚਮੁੱਚ ਹੀ 'ਕ੍ਰਿਸ਼ਨ' ਦਾ ਸਰੂਪ ਹੈ ਤਾਂ ਉਨ੍ਹਾਂ ਦੀ ਕਹੀ 'ਗੀਤਾ' ਦਾ ਅਰਥ ਕਰਕੇ ਸੁਣਾਵੇ।

ਪੰਡਤ ਲਾਲ ਚੰਦ ਇਹੋ ਸੰਕਲਪ ਧਾਰ ਕੇ ਘਰ ਤੋਂ 'ਗੀਤਾ ਦੀ ਪੋਥੀ' ਮੋਢੇ 'ਤੇ ਚੁੱਕ ਕੇ ਗੁਰੂ ਦਰਬਾਰ ਵੱਲ ਆਇਆ। ਜਦੋਂ ਉਹ ਗੁਰੂ ਦਰਬਾਰ ਵਿਚ ਆਇਆ ਤਾਂ ਵੇਖ ਕੇ ਹੈਰਾਨ ਹੋਇਆ ਕਿ ਇਸ 'ਗੁਰੂ' ਦੀ ਉਮਰ ਛੁਟੇਰੀ ਹੈ ਅਤੇ ਸੇਵਕ ਸਿਰ 'ਤੇ ਚਵਰ ਝੁਲਾ ਰਹੇ ਹਨ।

ਅੰਤਰਯਾਮੀ ਸਤਿਗੁਰੂ ਇਸ ਪੰਡਤ ਨੂੰ ਦੇਖ ਕੇ ਮੁਸਕਰਾਏ ਅਤੇ ਬਚਨ ਕੀਤਾ, "ਭਾਈ ਸਿੱਖੋ! ਇਸ ਨੂੰ ਅੱਗੇ ਆਉਣ ਦਿਓ। ਇਹ ਸਾਥੋਂ ਸ਼ਾਸਤਰ-ਅਰਥ ਕਰਵਾਉਣ ਲਈ ਆਇਆ ਹੈ।" ਪੰਡਤ ਲਾਲ ਚੰਦ ਵੱਡੀ ਉਮਰ ਦਾ ਹੋਣ ਕਾਰਨ ਸਮਝ ਗਿਆ ਕਿ ਬਾਲਾ-ਗੁਰੂ ਅੰਤਰਯਾਮੀ ਹੈ, ਜੋ ਮੇਰੇ ਮਨ ਦੀ ਬਾਤ ਸਮਝ ਗਿਆ ਹੈ।

ਸਤਿਗੁਰਾਂ ਦੀਵਾਨ ਦਰਘਾ ਮੱਲ ਨੂੰ ਕਿਹਾ, "ਤੁਸੀਂ ਪੰਡਤ ਜੀ ਨੂੰ ਕਹੋ, ਗੁਰੂ ਸਾਹਿਬ ਆਪ ਅਰਥ ਨਹੀਂ ਕਰਨਗੇ, ਕਿਸੇ ਕੋਲੋਂ ਕਰਵਾਉਣਗੇ। ਉਹ ਕਿਸੇ ਅਨਪੜ੍ਹ ਸਾਧਾਰਨ ਬੰਦੇ ਨੂੰ ਲੈ ਆਉਣ। ਅਸੀਂ ਉਸ ਮਹਾਂਕਾਲ ਦੇ ਹੁਕਮ ਨਾਲ ਉਸ ਕੋਲੋਂ ਸ਼ਾਸਤਰ-ਅਰਥ ਕਰਵਾਂਗੇ।" ਇਹ ਬਚਨ ਸੁਣ ਕੇ ਪੰਡਤ ਪਿੰਡ ਤੋਂ ਛੱਜੂ ਰਾਮ ਝੱਲੇ ਨਾਮੀ ਮਹਿਰੇ ਨੂੰ ਬੁਲਾ ਲਿਆਇਆ। ਛੱਜੂ ਰਾਮ ਦਰਬਾਰ ਵਿਚ ਆ ਕੇ ਗੁਰੂ ਸਾਹਿਬ ਦੇ ਸਨਮੁਖ ਖੜ੍ਹਾ ਹੋ ਗਿਆ। ਗੁਰੂ ਸਾਹਿਬ ਨੇ ਇਸ ਵੱਲ ਦੇਖਿਆ, ਬਚਨ ਹੋਇਆ, "ਪੰਡਤ ਛੱਜੂ ਰਾਮ ਜੀ ਹੇਠਾਂ ਬੈਠ ਜਾਓ।" ਛੱਜੂ ਰਾਮ ਗੁਰੂ ਸਾਹਿਬ ਨੂੰ ਨਮਸਕਾਰ ਕਰਕੇ ਬੈਠ ਗਿਆ।

ਸਤਿਗੁਰਾਂ ਇਸ ਦੇ ਸਿਰ 'ਤੇ ਆਪਣੀ ਸੋਟੀ ਰੱਖੀ ਤਾਂ ਇਹ ਤ੍ਰੈਕਾਲ-ਦਰਸ਼ੀ ਹੋ ਗਿਆ। ਗੁਰੂ ਸਾਹਿਬ ਨੇ ਛੱਜੂ ਰਾਮ ਨੂੰ ਕਿਹਾ, "ਪੰਡਤ ਲਾਲ ਚੰਦ ਨੂੰ ਸ੍ਰੀ ਗੀਤਾ ਜੀ ਦੇ ਅਰਥ ਕਰਕੇ ਸੁਣਾਓ। ਇਹ ਗੀਤਾ ਲੈ ਕੇ ਆਇਆ ਹੈ।" ਪੰਡਤ ਲਾਲ ਚੰਦ ਨੇ ਮੋਢੇ ਤੋਂ ਗੀਤਾ ਜੀ ਦੀ ਪੋਥੀ ਉਤਾਰ ਕੇ ਪੋਥੀ 'ਚੋਂ ਇਕ ਕਠਿਨ ਸਲੋਕ ਸੁਣਾਇਆ। ਛੱਜੂ ਰਾਮ ਨੇ ਸਾਰੀ ਸਭਾ ਵਿਚ ਇਸ ਦੇ ਅਰਥ ਕਰਕੇ ਪੰਡਤ ਲਾਲ

ਚੰਦ ਦੀ ਨਿਸ਼ਾ ਕਰ ਦਿੱਤੀ। ਲਾਲ ਚੰਦ ਦਾ ਅਹੰਕਾਰ ਦੂਰ ਹੋ ਗਿਆ ਅਤੇ ਹੱਥ ਜੋੜ ਕੇ ਗੁਰੂ ਸਾਹਿਬ ਤੋਂ ਆਪਣੀ ਭੁੱਲ ਬਖ਼ਸ਼ਾਈ।

ਛੱਜੂ ਰਾਮ ਤੇ ਪੰਡਤ ਲਾਲ ਚੰਦ ਦੋਵਾਂ ਨੇ ਤਨ-ਮਨ ਤੋਂ ਚਰਨ-ਪਾਹੁਲ ਲੈ ਕੇ ਗੁਰੂ ਸਾਹਿਬ ਦੇ ਸਿੱਖ ਬਣ ਗਏ। ਇਹ ਦੋਵੇਂ ਗੁਰੂ ਸਾਹਿਬ ਨਾਲ ਪੰਜੋਖੇੜਾ ਤੋਂ ਕੁਰੂਕਸ਼ੇਤਰ ਤਕ ਆਏ। ਇਥੋਂ ਇਨ੍ਹਾਂ ਦੋਵਾਂ ਨੂੰ ਗੁਰੂ ਜੀ ਨੇ ਵਿਦਾਇਗੀ ਦਿੱਤੀ।

ਬ੍ਰਾਹਮਣਾਂ ਨੇ ਇਕ ਹੋਰ ਚਾਲ ਨੂੰ ਰਸਾਇਨਾ ਨਗਰ (ਦਿੱਲੀ) ਵਿਚ ਦੁਹਰਾਉਣ ਦੀ ਕੋਸ਼ਿਸ਼ ਕੀਤੀ ਜਦੋਂ ਰਾਜੇ ਦੀ ਰਾਣੀ ਪੁਸ਼ਪਾ ਦੇਵੀ ਨੇ 'ਗੁਰੂ ਸਾਹਿਬ' ਨੂੰ ਪਰਖਣ ਦਾ ਨਿਸ਼ਚਾ ਕੀਤਾ। ਇਸ ਬਾਰੇ ਪੂਰੇ ਵਿਸਥਾਰ ਲਈ ਵੇਖੋ ਅਗਲੇ ਕੁਝ ਸਫ਼ੇ।

# ਹੁਕਮਨਾਮਾ

ਹੁਕਮਨਾਮੇ ਸਿੱਖ ਕੌਮ ਦਾ ਨਾਯਾਬ ਸਰਮਾਇਆ ਹਨ। ਹੁਕਮਨਾਮੇ ਦੀ ਪਰਿਭਾਸ਼ਾ ਬਾਰੇ 'ਗੁਰਸ਼ਬਦ ਰਤਨਾਕਰ ਮਹਾਨਕੋਸ਼' ਵਿਚ ਸਪੱਸ਼ਟ ਲਿਖਿਆ ਹੈ, "ਆਗਜਾਪੱਤ੍ਰ ਉਹ ਖ਼ਤ ਹੈ ਜਿਸ ਵਿਚ ਹੁਕਮ ਲਿਖਿਆ ਹੋਵੇ। ਗੁਰੂ ਸਾਹਿਬਾਨ ਦੇ ਸਮੇਂ ਤੋਂ ਸਤਿਗੁਰਾਂ ਦੇ ਆਗਜਾਪੱਤ੍ਰ ਸਿੱਖਾਂ ਵੱਲ ਭੇਜੇ ਜਾਂਦੇ ਸਨ, ਉਨ੍ਹਾਂ ਦੀ 'ਹੁਕਮਨਾਮਾ' ਸੰਗਯਾ ਸੀ।

(ਅੰਕ : 278)

ਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਦੀ ਸ਼ੈਲੀ ਦੀਆਂ ਕੁਝ ਖ਼ਾਸ ਵਿਸ਼ੇਸ਼ਤਾਵਾਂ ਹਨ। ਹੁਕਮਨਾਮਿਆਂ ਦੀ ਧਾਰਮਕ ਦ੍ਰਿਸ਼ਟੀ ਤੋਂ ਬੜੀ ਮਹਾਨਤਾ ਹੈ। ਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਨੂੰ ਸਾਂਭਣ ਦਾ ਯਤਨ ਸਵਰਗਵਾਸੀ ਡਾ : ਗੰਡਾ ਸਿੰਘ ਜੀ ਨੇ ਕੀਤਾ ਸੀ। ਇਨ੍ਹਾਂ ਹੁਕਮਨਾਮਿਆਂ ਵਿਚ ਸਮੇਂ ਦੇ ਧਾਰਮਿਕ, ਰਾਜਸੀ, ਆਰਥਿਕ, ਸਾਹਿਤਕ ਆਦਿ ਦੀ ਤਵਾਰੀਖ਼ ਦਾ ਅਦੁੱਤੀ ਖ਼ਜ਼ਾਨਾ ਸਾਂਭਣ ਦਾ ਯਤਨ ਕੀਤਾ ਗਿਆ ਹੈ।

ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਇਕੋ ਹੁਕਮਨਾਮਾ ਖਾਲਸਾ ਪੰਥ ਨੂੰ ਉਪਲਬੱਧ ਹੈ। ਇਸ ਦੀ ਇਕ ਕਾਪੀ ਜੂਨ 1984 ਤੋਂ ਪਹਿਲਾਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਚ ਮੌਜੂਦ ਸੀ। ਇਹ ਹੁਕਮਨਾਮਾ ਅੱਠਵੇਂ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਆਗਿਆ ਸੰਗਤਿ ਪਟਣ (ਫਰੀਦਕੋਟ) ਦੀ ਜੋਗ ਸੀ। ਇਸ ਦੇ ਅਸਲੀ ਸ਼ਬਦ ਇਉਂ ਹਨ:

ੴ ਸਤਿਗੁਰੂ

ਸ੍ਰੀ ਗੁਰੂ ਹਰਿਕ੍ਰਿਸ਼ਨ ਜੀਉ ਦੀ ਆਗਿਆ ਹੈ ਭਾਈ ਅਣੀ ਰਾਇ ਭਾਈ ਜਸੁ ਭਾਈ ਰੰਗਾ ਭਾਈ ਹਜੂਰੀ ਭਾਈ ਨਿਹਚਲੁ ਸਰਬਤ ਸੰਗਤਿ ਪਟਣ ਦੀ ਤੁਸਾ ਭੇਟ ਭਾਈ ਬਠੇ ਹਥਿ ਭੇਜੀ ਸੀ ਸੋ ਪਹੁਤੀ ਹਜੂਰਿ ਮੁਜਰਾ ਹੋਆ ਸ੍ਰੀ ਗੁਰੂਜੀਉ ਦੀ ਖ਼ੁਸ਼ੀ ਹੋਈ ਨਿਹਾਲੁ ਹੋਏ ਗੁਰੂ ਸੰਗਤਿ ਦੀ ਬਾਹੁੜੀ ਕਰੈਗਾ ਸਗਤ ਦਾ ਗੁਰੂ ਰੁਜਗਾਰ ਕਰੇਗਾ ਸਭ ਮਨੋਰਥ ਪੂਰੇ ਹੋਨਗੇ ਭੇਜਦੇ ਰਹਣਾ ਭੇਟ ਸੰਗਤ ਧਰਮਸਾਲ ਆਵਦੇ ਰਹਣਾ ਆਰਤੀ ਸੋਹਲਾ ਕਰਣਾ ਸ੍ਰੀ ਗੁਰੂ ਜੀਉ ਦੀ ਖਰੀ ਖ਼ੁਸ਼ੀ ਹੈ ਗੁਰੂ ਸੰਗਤ ਦੀ ਬਾਹੁੜੀ ਕਰੈਗਾ ਤੁਸਾ ਉਪਰਿ ਖ਼ੁਸ਼ੀ ਹੈ॥

(ਹੁਕਮਨਾਮੇ : ਡਾ: ਗੰਡਾ ਸਿੰਘ, ਪਟਿਆਲਾ, 1993, ਅੰਕ 72-73)

# ਦਿੱਲੀ ਵੱਲ ਰਵਾਨਗੀ

ਕੋਟ ਗੁਰੂ ਹਰਿ ਰਾਇ (ਕੀਰਤਪੁਰ ਸਾਹਿਬ) ਵਿਚ ਦਿੱਲੀ ਦਰਬਾਰ ਦਾ ਔਰੰਗਜ਼ੇਬ ਦਾ ਭੇਜਿਆ ਅੰਬੇਰਪਤੀ ਰਾਜਾ ਜੈ ਸਿੰਘ ਦਾ ਦੀਵਾਨ ਪਰਸ ਰਾਮ, 29 ਮਾਰਚ, 1661 ਨੂੰ ਪੁੱਜਾ। ਉਸ ਹੱਥ ਜੋੜ ਕੇ ਬੇਨਤੀ ਕੀਤੀ, "ਗ਼ਰੀਬ-ਨਿਵਾਜ਼ ਬਾਬਾ ਰਾਮ ਰਾਇ ਜੀ ਨੂੰ ਬਾਦਸ਼ਾਹ ਨੇ ਦਿੱਲੀ ਆਉਣ ਵਾਸਤੇ ਕਿਹਾ ਹੈ।"

ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਮੁਨਸ਼ੀ ਕਲਿਆਨ ਦਾਸ ਨੂੰ ਕਿਹਾ, "ਤੁਸੀਂ ਬਾਬਾ ਰਾਮ ਰਾਇ ਨੂੰ ਬੁਲਾਓ ਅਤੇ ਕਿਹੋ ਕਿ ਉਨ੍ਹਾਂ ਦਿੱਲੀ ਜਾਣਾ ਹੈ।" ਬਾਬਾ ਰਾਮ ਰਾਇ ਜੀ ਨੇ ਵੱਡੀ ਮਾਤਾ ਬਸੀ ਤੋਂ ਦਿੱਲੀ ਜਾਣ ਵਾਸਤੇ ਆਗਿਆ ਲਈ। ਮਾਤਾ ਬਸੀ ਜੀ ਨੇ ਧੀਰਜ ਨਾਲ ਆਖਿਆ ਕਿ ਜਲਦੀ ਵਾਪਸ ਆਉਣ ਕਿਉਂਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਬਾਲ-ਅਵਸਥਾ ਵਿਚ ਹਨ, ਸਾਰਾ ਕਾਰੋਬਾਰ ਤੁਹਾਡੇ ਸਿਰ ਹੀ ਹੈ।

ਬਾਬਾ ਰਾਮ ਰਾਇ ਮਾਤਾ ਬਸੀ ਜੀ ਦੇ ਬਚਨ ਸੁਣ ਕੇ ਮੁਸਕਰਾਏ, ਕਿਹਾ "ਮਾਤਾ ਜੀ, ਮੇਰੇ ਵੀਰ ਦੇ ਅੰਦਰ ਗੁਰੂ ਨਾਨਕ ਸਾਹਿਬ ਦੀ ਜੋਤ ਹੈ। ਅਸੀਂ ਦਿੱਲੀ ਤੋਂ ਜਲਦੀ ਵਾਪਸ ਆ ਜਾਵਾਂਗੇ। ਫ਼ਿਕਰ ਨਾ ਕਰਨਾ।" ਬਾਬਾ ਰਾਮ ਰਾਇ ਜੀ ਹੌਲੀ-ਹੌਲੀ ਸਫ਼ਰ ਕਰਦੇ ਹੋਏ ਦਿੱਲੀ ਦੀ ਰਸਾਇਨਾ ਨਗਰੀ ਵੱਲ 30 ਮਾਰਚ 1661 ਨੂੰ ਗਏ। ਕੰਵਰ ਰਾਮ ਸਿੰਘ ਦੀ ਮਾਤਾ ਪੁਸ਼ਪਾ ਦੇਵੀ ਨੇ ਇਨ੍ਹਾਂ ਨੂੰ ਖ਼ੁਸ਼ਆਮਦੀਦ ਆਖੀ। ਇਨ੍ਹਾਂ ਨੂੰ ਰਾਜਮਹਿਲ ਵਿਚ ਰਹਿਣ ਲਈ ਥਾਂ ਦਿੱਤੀ। ਬਾਬਾ ਰਾਮ ਰਾਇ ਦੇ ਆਉਣ ਦੀ ਖ਼ਬਰ ਬਾਦਸ਼ਾਹ ਔਰੰਗਜ਼ੇਬ ਨੂੰ ਦਿੱਤੀ ਜੋ ਬਹੁਤ ਖ਼ੁਸ਼ ਹੋਇਆ। ਬਾਬਾ ਰਾਮ ਰਾਇ, ਮੁਨਸ਼ੀ ਕਲਿਆਨ ਦਾਸ.....ਆਦਿ ਸਿੱਖਾਂ ਨੂੰ ਨਾਲ ਲੈ ਕੇ ਸ਼ਾਹੀ ਦਰਬਾਰ ਵਿਚ ਹਾਜ਼ਰ ਹੋਇਆ। ਬਾਦਸ਼ਾਹ ਨੇ ਹਾਲ-ਚਾਲ ਪੁੱਛਿਆ। ਇਕ ਦਿਨ ਬਾਦਸ਼ਾਹ ਨੇ ਬਾਬਾ ਰਾਮ ਰਾਇ ਨੂੰ ਕਿਹਾ, "ਤੁਹਾਡੇ ਭਰਾਤਾ ਗੁਰੂ ਹਰਿਕ੍ਰਿਸ਼ਨ ਦਾ ਅਸੀਂ ਦੀਦਾਰ ਕਰਨਾ ਚਾਹੁੰਦੇ ਹਾਂ, ਉਨ੍ਹਾਂ ਨੂੰ ਦਿੱਲੀ ਬੁਲਾਉਣਾ ਚਾਹੁੰਦਾ ਹਾਂ।" ਅੱਗੋਂ ਬਾਬਾ ਰਾਮ ਰਾਇ ਨੇ ਕਿਹਾ, "ਬਾਦਸ਼ਾਹ ਉਨ੍ਹਾਂ ਦੀ ਉਮਰ ਅਜੇ ਛੋਟੀ ਹੈ, ਅੱਗੋਂ ਤੁਹਾਡੀ ਮਰਜ਼ੀ ਹੈ।" ਬਾਦਸ਼ਾਹ ਨੇ ਕਿਹਾ, "ਮੈਂ ਉਨ੍ਹਾਂ ਦੇ ਦੀਦਾਰ ਕਰਨੇ ਹਨ, ਹੋਰ ਕੋਈ ਚਾਹਤ ਨਹੀਂ।"

ਬਾਦਸ਼ਾਹ ਔਰੰਗਜ਼ੇਬ ਨੇ ਅੰਬੇਰੀ ਰਾਜਾ ਜੈ ਸਿੰਘ ਦੇ ਦੀਵਾਨ ਨੂੰ ਬੁਲਾਇਆ, ਉਸ ਨੂੰ ਇਕ 'ਰੱਥ ਬਹਿਲੀ' ਦੇ ਕੇ 'ਕੋਟ ਗੁਰੂ ਹਰਿ ਰਾਇ' ਵੱਲ ਭੇਜਿਆ। ਜਦੋਂ ਦੀਵਾਨ ਦਿੱਲੀ ਤੋਂ ਚੱਲ ਕੇ 'ਕੋਟ ਗੁਰੂ ਹਰਿ ਰਾਇ' ਪੁੱਜਾ, ਉਸ ਸਮੇਂ ਗੁਰੂ ਹਰਿਕ੍ਰਿਸ਼ਨ ਸਾਹਿਬ ਸਿੱਖ ਸੰਗਤਾਂ ਨੂੰ ਉਪਦੇਸ਼ ਦੇ ਰਹੇ ਸਨ। ਦਿੱਲੀ ਤੋਂ ਆਏ ਦੀਵਾਨ ਨੇ ਹੱਥ

ਜੋੜ ਕੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ, "ਗ਼ਰੀਬ-ਨਿਵਾਜ਼! ਤੁਸਾਂ ਕੋ ਬਾਦਸ਼ਾਹ ਨੇ ਯਾਦ ਕੀਆ ਹੈ। ਹਮੇਂ ਇਸੇ ਲਈ 'ਰੱਥ ਬਹਿਲੀ' ਜੋੜ ਕੇ ਯਹਾਂ ਭੇਜਾ ਹੈ, ਜਾਨਾ ਚਾਹੀਏ। ਅੱਗੇ ਆਪ ਕੀ ਰਜ਼ਾਇ।" (ਗੁਰੂ ਕੀਆਂ ਸਾਖੀਆਂ, ਅੰਕ 64-65)

ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਭਾਈ ਦਰਿਏ ਸਿੱਖ ਨੂੰ ਕਿਹਾ, "ਤਿਆਰੀ ਕਰੋ। ਇਥੋਂ ਦਿੱਲੀ ਨਗਰੀ ਜਾਣਾ ਹੈ। "ਗੁਰੂ ਸਾਹਿਬ ਦੀਵਾਨ ਦੇ ਨਾਲ 19 ਮਾਰਚ 1663 ਨੂੰ ਦਿੱਲੀ ਰਵਾਨਾ ਹੋਏ। ਗੁਰੂ ਸਾਹਿਬ ਨਾਲ ਦਾਦੀ ਬਸੀ ਜੀ, ਮਾਤਾ ਸੁਲੱਖਣੀ ਜੀ, ਦੀਵਾਨ ਦਰੱਘਾ ਮੱਲ, ਭਾਈ ਦਰਿਆਇ ਆਦਿ ਸਿੱਖ ਹਮਸਫ਼ਰ ਹੋਏ। ਗੁਰੂ ਸਾਹਿਬ ਕੀਰਤਪੁਰ ਸਾਹਿਬ, ਰੋਪੜ, ਬਨੂੜ, ਰਾਜਪੁਰਾ, ਅੰਬਾਲਾ, ਪੰਜੋਖੇੜਾ, ਕਰਨਾਲ, ਕੁਰੂਕਸ਼ੇਤਰ, ਥਾਨੇਸਰ, ਪਾਣੀਪਤ ਆਦਿ ਨਗਰਾਂ 'ਚ ਹੁੰਦੇ ਹੋਏ ਦਿੱਲੀ ਪੁੱਜੇ। ਗੁਰੂ ਸਾਹਿਬ ਇਕ ਰਾਤ ਪੰਜੋਖੇੜਾ ਅਤੇ ਇਕ ਰਾਤ ਕੁਰੂਕਸ਼ੇਤਰ ਵਿਚ ਠਹਿਰੇ। ਪੰਜੋਖੇੜਾ ਵਿਚ ਪੰਡਤ ਲਾਲ ਚੰਦ ਦਾ ਹੰਕਾਰ ਤੋੜਿਆ, ਜਿਸ ਦਾ ਵਿਸਥਾਰ ਪਹਿਲਾਂ ਆ ਚੁੱਕਾ ਹੈ।

ਬਾਬਾ ਰਾਮ ਰਾਇ ਜੀ ਨੇ ਸੰਮਤ ਸਤਰਾਂ ਸੈ ਇਕੀਸ—ਚੇਤਰ ਸੁਦੀ ਅੱਠੇਂ ਵੀਰਵਾਰ ਦੇ ਦਿਨ ਰਸਾਇਨਾ ਨਗਰ ਤੋਂ ਰਾਜਾ ਜੈ ਸਿੰਘ ਦੇ ਦੀਵਾਨ ਰਾਹੀਂ ਸ਼ਾਹੀ ਦਰਬਾਰ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਆਉਣ ਦੀ ਖ਼ਬਰ ਭੇਜੀ। ਇਹ ਮਾਰਚ 1664 ਦੀ ਬਾਤ ਹੈ। ਖ਼ਬਰ ਮਿਲਦੇ ਤਾਂ ਔਰੰਗਜ਼ੇਬ ਬਾਦਸ਼ਾਹ ਨੇ ਆਪਣੇ ਅਹਿਲਕਾਰ ਗੁਰੂ ਜੀ ਵੱਲ ਭੇਜੇ। ਅਗਲੇ ਦਿਨ ਬਾਬਾ ਰਾਮ ਰਾਇ ਜੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਪਾਲਕੀ ਵਿਚ ਬਿਠਾ ਕੇ ਸ਼ਾਹੀ ਦਰਬਾਰ ਵਿਚ ਲਿਆਇਆ। ਗੁਰੂ ਸਾਹਿਬ ਨਾਲ ਉਸ ਸਮੇਂ ਦੀਵਾਨ ਦਰਘਾ ਮੱਲ, ਕੰਵਰ ਰਾਮ ਸਿੰਘ, ਗੁਰਬਖ਼ਸ਼ (ਦਿੱਲੀ ਦਾ ਮਸੰਦ), ਭਾਈ ਮਨੀ ਰਾਮ ਆਦਿ ਸਿੱਖ ਵੀ ਗਏ। ਗੁਰੂ ਸਾਹਿਬ ਦੇ ਸ਼ਾਹੀ ਦਰਬਾਰ ਵਿਚ ਜਾਣ ਦਾ ਉਲੇਖ 'ਭੱਟ ਵਹੀ ਤਲਉਂਢਾ, ਪਰਗਨਾ ਜੀਂਦ, ਖਾਤਾ ਜਲਹਾਨੇ ਪੁਆਰੋਂ ਕਾ' ਵਿਚ ਵੀ ਆਇਆ ਹੈ।

"ਗੁਰੂ ਹਰਿਕ੍ਰਿਸ਼ਨ ਜੀ ਮਹਲ ਅੱਠਮਾਂ ਬੇਟਾ ਗੁਰੂ ਹਰਿ ਰਾਇ ਜੀ ਕਾ।....ਸਾਲ ਸਤਰਾਂ ਸੈ ਇਕੀਸ ਚੇਤਰ ਮਾਸੇ ਸ਼ੁਕਲਾ ਪੱਖੇ ਥਿਤ ਨਾਮੀ ਗੁਰੂਵਾਰ ਕੇ ਦਿਹੁੰ ਸਵਾ ਪਹਿਰ ਦਿਨ ਚੜ੍ਹੇ ਪਾਲਕੀ ਤੇ ਸਵਾਰ ਹੋਇ ਦਿਲੀ ਬਾਦਸ਼ਾਹੀ ਦਰਬਾਰ ਮੈਂ ਆਏ, ਬੇਟੇ ਗੁਰੂ ਹਰਿ ਰਾਇ ਜੀ ਮਹਲ ਸੱਤਮੇ ਕੇ—ਦੀਵਾਨ ਦਰਘਾ ਮੱਲ ਆਇਆ ਬੇਟਾ ਦਵਾਰਕਾ ਦਾਸ ਛਿੱਬਰ ਕਾ। ਕੰਵਰ ਰਾਮ ਸਿੰਘ ਆਇਆ, ਬੇਟਾ ਰਾਜਾ ਜੈ ਸਿੰਘ ਅੰਬਰੀ ਕਾ, ਗੁਰਬਖ਼ਸ਼ ਆਇਆ, ਬੇਟਾ ਬਾਘੇ ਛੀਪੇ ਕਾ, ਮਨੀਰਾਮ ਆਇਆ ਬੇਟਾ ਮਾਈ ਦਾਸ ਜਲਹਾਨੇ ਕਾ। ਹੋਰ ਸਿੱਖ ਫ਼ਕੀਰ ਆਏ।"

ਗੁਰੂ ਸਾਹਿਬ ਨੂੰ ਇਕ ਮੂੜ੍ਹੇ 'ਤੇ ਬਿਠਾਇਆ ਗਿਆ। ਬਾਦਸ਼ਾਹ ਔਰੰਗਜ਼ੇਬ ਨੇ ਬਾਲਾ-ਗੁਰੂ ਜੀ ਦਾ ਬੜਾ ਅਦਬ ਕੀਤਾ। ਬਾਅਦ ਵਿਚ ਬਾਦਸ਼ਾਹ ਨੇ ਬਾਬਾ ਰਾਮ ਰਾਇ ਜੀ ਤੋਂ ਪੁੱਛਿਆ, "ਮੇਰੀ ਸ਼ੰਕਾ ਦੂਰ ਕਰੋ। ਤੁਸੀਂ ਵੱਡੇ ਸਉ, ਤੁਹਾਨੂੰ ਇਹ

ਪਦਵੀ ਕਿਉਂ ਨਾ ਦਿੱਤੀ ਗਈ ?" ਬਾਬਾ ਰਾਮ ਰਾਇ ਜੀ ਮੁਸਕਰਾਏ ਅਤੇ ਬਾਦਸ਼ਾਹ ਨੂੰ ਅਦਬ ਨਾਲ ਜਵਾਬ ਦਿੱਤਾ, "ਗੁਰਿਆਈ ਕਿਸੇ ਦੀ ਨਿੱਜੀ ਮਲਕੀਅਤ ਜਾਂ ਵਸਤੂ ਨਹੀਂ, ਪਿਤਾ ਜੀ (ਗੁਰੂ ਹਰਿ ਰਾਇ ਸਾਹਿਬ) ਸਰਬ ਕਲਾ ਸੰਪੂਰਣ ਸਨ। ਉਨ੍ਹਾਂ ਦੀ ਆਗਿਆ ਪਾ ਕੇ ਮੈਂ ਦਿੱਲੀ ਗਿਆ ਸਾਂ। ਇਸ ਤੋਂ ਉਪਰੰਤ ਉਨ੍ਹਾਂ ਸਹੀ ਅਧਿਕਾਰੀ ਜਾਣ ਕੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗੁਰਗੱਦੀ ਦੇ ਦਿੱਤੀ ਸੀ। ਮਰਯਾਦਾ ਅਨੁਸਾਰ ਹੁਣ ਇਹ ਗੁਰੂ ਨਾਨਕ ਸਾਹਿਬ ਦੀ ਗੱਦੀ 'ਤੇ ਬਿਰਾਜਮਾਨ ਹਨ, ਹੁਣ ਅਸੀਂ ਇਨ੍ਹਾਂ ਦੇ ਬਚਨਾਂ ਦੇ ਅਧੀਨ ਹਾਂ। ਇਹ ਬਚਨ ਸੁਣ ਕੇ ਬਾਦਸ਼ਾਹ ਦੀ ਸੰਤੁਸ਼ਟੀ ਹੋਈ। ਬਾਦਸ਼ਾਹ ਨੇ ਹੁਕਮ ਕੀਤਾ, "ਬਾਬਾ ਰਾਮ ਰਾਇ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਆਪਣੇ ਨਿਵਾਸ ਅਸਥਾਨ 'ਤੇ ਚਲੇ ਜਾਣ, ਕੱਲ੍ਹ ਅਸੀਂ ਫਿਰ ਇਨ੍ਹਾਂ ਦਾ ਦੀਦਾਰ ਕਰਾਂਗੇ।"

ਗੁਰੂ ਸਾਹਿਬ ਰਾਜਾ ਜੈ ਸਿੰਘ ਦੇ ਬੰਗਲੇ ਵਿਚ ਆ ਗਏ।

# ਰਸਾਇਨਾ ਨਗਰ ਵਿਚ ਪ੍ਰਵੇਸ਼

ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਰਸਾਇਨਾ ਨਗਰ ਵਿਚ ਰਾਜਾ ਜੈ ਸਿੰਘ ਅੰਬੇਰੀ ਦੇ ਬੰਗਲੇ ਵਿਚ ਜਾ ਕੇ ਪ੍ਰਵੇਸ਼ ਕੀਤਾ। ਰਾਜੇ ਦੀ ਰਾਣੀ ਪੁਸ਼ਪਾ ਦੇਵੀ ਨੇ ਮਨ ਵਿਚ ਸੰਕਲਪ ਕੀਤਾ ਕਿ ਜੇਕਰ 'ਗੁਰੂ ਜੀ' ਸਭ ਤੋਂ ਪਹਿਲਾਂ ਮੇਰੀ ਗੋਦ ਵਿਚ ਆ ਕੇ ਬੈਠਣਗੇ ਤਾਂ ਹੀ ਮੈਂ ਇਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਜੀ ਦਾ ਸਰੂਪ ਮੰਨਾਂਗੀ। ਰਾਣੀ ਨੇ ਗੁਰੂ ਸਾਹਿਬ ਦੀ ਪਰਖ ਲਈ ਆਪਣੇ ਬਸਤਰ ਅਤੇ ਹਾਰ-ਸ਼ਿੰਗਾਰ ਉਤਾਰ ਕੇ ਇਕ ਦਾਸੀ ਨੂੰ ਪਹਿਨਾਇ ਅਤੇ ਆਪ ਉਸ ਦੇ ਬਸਤਰ ਧਾਰਨ ਕਰ ਲਏ। ਅੰਤਰਜਾਮੀ ਸਤਿਗੁਰੂ ਜੀ ਮੁਸਕਰਾਏ ਅਤੇ ਰਾਣੀ ਦੇ ਹਿਰਦੇ ਦੀ ਜਾਣ ਕੇ ਸਭ ਤੋਂ ਪਹਿਲਾਂ ਰਾਣੀ ਦੀ ਗੋਦ ਵਿਚ ਜਾ ਬੈਠੇ। ਗੁਰੂ ਜੀ ਨੇ ਬਚਨ ਕੀਤਾ, "ਮਾਤਾ ਜੀ! ਜਿਸੇ ਤੁਮ ਨੇ ਯਾਦ ਕੀਆ ਹੈ, ਹਮ ਆਏ ਗਏ ਹੈਂ।" ਰਾਣੀ ਪੁਸ਼ਪਾ ਦੇਵੀ ਨੇ ਅੱਖ ਉਠਾ ਕੇ ਬਾਲਾ ਗੁਰੂ ਜੀ ਵੱਲ ਵੇਖਿਆ। ਰਾਣੀ ਨੂੰ ਪੂਰਨ ਬ੍ਰਹਮ ਗਿਆਨਤਾ ਦੀ ਪ੍ਰਾਪਤੀ ਹੋ ਗਈ। ਰਾਣੀ ਨੇ ਚਰਨ ਪਾਹੁਲ ਲੈ ਕੇ ਗੁਰੂ ਜੀ ਦੀ ਸਿੱਖੀ ਧਾਰਨ ਕੀਤੀ। ਮੁੱਖ ਤੋਂ 'ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ' ਉਚਾਰਨ ਕੀਤਾ। ਰਾਣੀ ਕਹਿਣ ਲਗੀ ਜਿਵੇਂ ਗੁਰੂ ਜੀ ਬਾਰੇ ਸੁਣਿਆ ਸੀ, ਉਵੇਂ ਹੀ ਵੇਖਿਆ ਹੈ। ਪੁਸ਼ਪਾ ਰਾਣੀ ਨੇ ਆਪਣੇ ਦੀਵਾਨ ਨੂੰ ਕਿਹਾ, "ਜਾਓ ਬਾਬਾ ਰਾਮ ਰਾਇ ਜੀ ਨੂੰ ਕਹਿਣਾ ਕਿ ਤੁਹਾਡਾ ਛੋਟਾ ਵੀਰ ਗੁਰੂ ਹਰਿਕ੍ਰਿਸ਼ਨ ਸਾਹਿਬ ਤੇ ਦੋਵੇਂ ਮਾਤਾਵਾਂ ਰਸਾਇਨਾ ਨਗਰ ਹਮਾਰੇ ਪਾਸ ਆਏ ਗਏ ਹੈਂ।"

ਜਦੋਂ ਇਹ ਖ਼ਬਰ ਬਾਬਾ ਰਾਮ ਰਾਇ ਜੀ ਨੂੰ ਪੁੱਜੀ ਤਾਂ ਉਹ ਬੰਗਲਾ ਜੈ ਸਿੰਘ ਆਏ ਅਤੇ ਸਭ ਤੋਂ ਪਹਿਲਾਂ ਦੋਹਾਂ ਮਾਤਾਵਾਂ ਦੇ ਚਰਨ ਪਰਸੇ ਅਤੇ ਉਸ ਤੋਂ ਬਾਅਦ ਬਾਲਾ-ਗੁਰੂ ਜੀ ਦੇ ਦਰਸ਼ਨ ਕੀਤੇ। ਦੂਜੇ ਪਾਸੇ ਪਟਨਾ ਨਗਰੀ ਤੋਂ (ਗੁਰੂ) ਤੇਗ ਬਹਾਦਰ ਸਾਹਿਬ, ਗੁਰੂ ਹਰਿ ਰਾਇ ਸਾਹਿਬ ਦੀ ਪਰਚਾਵਨੀ ਕਰਨ ਲਈ ਮਦ੍ਰ ਦੇਸ਼ (ਪੰਜਾਬ) ਆਏ। (ਗੁਰੂ) ਤੇਗ ਬਹਾਦਰ ਸਾਹਿਬ ਨਾਲ ਮਾਤਾ ਨਾਨਕੀ ਜੀ, ਮਾਤਾ ਹਰੀ ਜੀ, (ਪਤਨੀ ਬਾਬਾ ਸੂਰਜ ਮੱਲ) ਵੀ ਨਾਲ ਆਏ। ਬਾਬਾ ਤੇਗ ਬਹਾਦਰ ਸਾਹਿਬ ਸਫ਼ਰ ਕਰਦੇ-ਕਰਦੇ ਭਾਈ ਕਲਿਆਣੇ ਸਿੱਖ ਦੀ ਧਰਮਸ਼ਾਲਾ ਵਿਚ ਆ ਬਿਰਾਜੇ। ਸਾਰੇ ਪਾਸਿਓਂ ਸਿੱਖ ਸੰਗਤਾਂ ਇਨ੍ਹਾਂ ਦਾ ਦਰਸ਼ਨ-ਦੀਦਾਰ ਕਰਨ ਲਈ ਆਈਆਂ। ਦੂਜੇ ਦਿਨ ਭਾਵ 21 ਮਾਰਚ 1664 ਨੂੰ ਰਾਜਾ ਜੈ ਸਿੰਘ ਦੇ ਬੰਗਲੇ, ਰਸਾਇਨਾ ਨਗਰ ਆਏ। ਸਭ ਤੋਂ ਪਹਿਲਾਂ ਬਾਬਾ ਤੇਗ ਬਹਾਦਰ ਸਾਹਿਬ ਨੇ ਗੁਰੂ ਹਰਿ ਰਾਇ ਸਾਹਿਬ ਦੀ ਮਾਤਮੀ ਪਰਚਾਵਨੀ ਕੀਤੀ, ਉਸ ਤੋਂ ਬਾਅਦ ਦਿੱਲੀ ਆਉਣ ਦਾ ਕਾਰਨ ਪੁੱਛਿਆ। ਬਾਬਾ ਰਾਮ ਰਾਇ ਜੀ ਨੇ ਆਉਣ ਦੀ ਸਾਰੀ ਦਾਸਤਾਨ

ਸੁਣਾਈ। ਬਾਬਾ ਤੇਗ ਬਹਾਦਰ ਸਾਹਿਬ ਨੇ ਕਿਹਾ, "ਇਹ ਤਾਂ ਠੀਕ ਹੈ, ਪਰ ਦੇਖਣਾ ਤੁਰਕ ਦਾ ਵਸਾਹ ਨਾ ਕਰਨਾ। ਤੁਸੀਂ (ਬਾਬਾ ਰਾਮ ਰਾਇ) ਤਾਂ ਅੱਗੇ ਕਈ ਵਾਰ ਦਿੱਲੀ ਆਏ ਹੋ ਪਰ ਬਾਲਾ-ਗੁਰੂ ਪਹਿਲੀ ਵਾਰ ਦਿੱਲੀ ਵਿਚ ਆਏ ਹਨ।" ਬਾਬਾ ਤੇਗ ਬਹਾਦਰ ਸਾਹਿਬ ਨੇ ਬਾਬਾ ਰਾਮ ਰਾਇ ਨੂੰ ਕਿਹਾ, "ਅਸੀਂ ਮਦ੍ਰ ਦੇਸ਼ (ਪੰਜਾਬ) ਜਾ ਰਹੇ ਹਾਂ, ਤੁਸਾਂ ਇਨ੍ਹਾਂ ਦਾ ਖ਼ਾਸ ਖਿਆਲ ਰੱਖਣਾ। ਸਾਨੂੰ ਵਿਦਾਇਗੀ ਬਖ਼ਸ਼ੋ। ਅਸੀਂ ਇਥੋਂ ਬਕਾਲਾ ਨਗਰ ਠਹਿਰਾਂਗੇ।" (ਗੁਰੂ) ਤੇਗ ਬਹਾਦਰ ਸਾਹਿਬ ਦੋ ਦਿਨ ਰਾਜਾ ਜੈ ਸਿੰਘ ਦੇ ਬੰਗਲੇ ਵਿਚ ਠਹਿਰ ਕੇ ਦਿੱਲੀ ਤੋਂ 23 ਮਾਰਚ 1664 ਨੂੰ ਪੰਜਾਬ ਵੱਲ ਆ ਗਏ। ਰਸਤੇ ਵਿਚ ਨਾਮ-ਬਾਣੀ ਦਾ ਉਪਦੇਸ਼ ਦੇਂਦੇ ਮਾਝੇ ਦੀ ਪ੍ਰਸਿੱਧ ਨਗਰੀ ਬਕਾਲਾ ਵਿਚ ਆ ਕੇ ਨਿਵਾਸ ਕੀਤਾ। ਜਦੋਂ (ਗੁਰੂ) ਤੇਗ ਬਹਾਦਰ ਸਾਹਿਬ ਬਕਾਲਾ ਪੁੱਜੇ ਤਾਂ ਸੰਗਤਾਂ ਨੇ ਖ਼ੁਸ਼ੀ ਮਨਾਈ ਅਤੇ ਰਾਤ ਨੂੰ ਦੀਪਮਾਲਾ ਕੀਤੀ। (ਗੁਰੂ) ਤੇਗ ਬਹਾਦਰ ਸਾਹਿਬ ਦੀ ਆਮਦ ਸੁਣ ਕੇ ਸਾਰੇ ਪਾਸਿਓਂ ਸੰਗਤਾਂ ਹੁਮ-ਹੁਮਾ ਕੇ ਆਈਆਂ। ਬਕਾਲਾ ਨਗਰ ਵਿਚ ਕਾਫ਼ੀ ਚਹਿਲ-ਪਹਿਲ ਹੋਣ ਲੱਗੀ।

# ਬੈਕੁੰਠ ਪਿਆਨੇ ਦਾ ਸਮਾਂ

ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਮੁਲਾਕਾਤ ਬਾਦਸ਼ਾਹ ਔਰੰਗਜ਼ੇਬ ਨਾਲ 25 ਮਾਰਚ 1664 ਨੂੰ ਹੋਈ। ਦਿੱਲੀ ਵਿਚ ਉਸ ਸਮੇਂ ਚੀਚਕ ਦੀ ਬਿਮਾਰੀ ਆਪਣੇ ਪੂਰੇ ਜੋਬਨ 'ਤੇ ਸੀ।

ਔਰੰਗਜ਼ੇਬ ਕਸ਼ਮੀਰ ਤੋਂ ਵਾਪਸ ਜਨਵਰੀ 1664 ਨੂੰ ਦਿੱਲੀ ਪਹੁੰਚਿਆ। ਉਸ ਸਮੇਂ ਚੀਚਕ ਦੀ ਬੀਮਾਰੀ ਫੁੱਟ ਪਈ। ਜਦੋਂ ਗੁਰੂ ਸਾਹਿਬ ਦਿੱਲੀ ਪਹੁੰਚੇ ਉਸ ਸਮੇਂ ਵੀ ਚੀਚਕ ਪੂਰੇ ਜ਼ੋਰਾਂ ਵਿਚ ਸੀ। ਗੁਰੂ ਸਾਹਿਬ ਨੇ ਦਿੱਲੀ ਪਹੁੰਚਦਿਆਂ ਹੀ ਬੀਮਾਰਾਂ, ਦੁਖੀਆਂ ਅਤੇ ਗ਼ਰੀਬਾਂ ਦੀ ਸਹਾਇਤਾ ਕਰਨੀ ਸ਼ੁਰੂ ਕਰ ਦਿੱਤੀ। ਗੁਰੂ-ਘਰ ਦਾ ਖ਼ਜ਼ਾਨਾ ਦਸਵੰਧ ਦੀ ਮਰਯਾਦਾ ਕਾਰਨ ਸਦਾ ਭਰਪੂਰ ਰਹਿੰਦਾ ਸੀ। ਜਿਸ ਨੂੰ ਵਕਤਨ-ਫੁਵਕਤਨ ਸਿੱਖ ਕੌਮ ਦੀ ਉੱਨਤੀ ਲਈ ਸਰਫ ਕੀਤਾ ਜਾਂਦਾ ਸੀ। ਇਤਿਹਾਸ ਗਵਾਹ ਹੈ ਕਿ ਅਕਬਰ, ਜਹਾਂਗੀਰ ਅਤੇ ਸ਼ਾਹਜਹਾਨ ਦੇ ਸਮੇਂ ਜਦੋਂ ਵੀ ਕਾਲ ਜਾਂ ਕੋਈ ਬੀਮਾਰੀ ਫੁੱਟਦੀ ਤਾਂ ਸਿੱਖ ਗੁਰੂ ਸਾਹਿਬਾਨ ਲੋੜਵੰਦਾਂ ਦੀ ਸਹਾਇਤਾ ਕਰਦੇ ਰਹੇ।

ਦਿੱਲੀ ਦੇ ਆਸ-ਪਾਸ ਜਿਥੇ ਵੀ ਚੀਚਕ ਦੀ ਬੀਮਾਰੀ ਫੈਲੀ ਹੋਈ ਸੀ, ਗੁਰੂ ਹਰਿਕ੍ਰਿਸ਼ਨ ਸਾਹਿਬ ਘਬਰਾਏ ਲੋਕਾਂ ਨੂੰ ਢਾਰਸ ਤੇ ਮਾਇਕ ਸਹਾਇਤਾ ਦੇਣ ਲਈ ਪੁੱਜ ਜਾਂਦੇ। ਗੁਰੂ ਸਾਹਿਬ ਦੀ ਚਰਨ ਪਾਹੁਲ, ਰਾਜਾ ਜੈ ਸਿੰਘ ਅੰਬੇਰੀ ਨੇ ਇੱਕ ਚੁਬੱਚੇ ਵਿਚ ਪਾਈ ਤਾਂ ਜੋ ਲੋਕੀਂ ਲੈ ਕੇ ਰਾਜ਼ੀ ਹੋ ਜਾਣ। ਗੁਰੂ ਸਾਹਿਬ ਨੂੰ ਰਾਤ ਦੇ ਸਮੇਂ ਤਾਪ ਦੀ ਸ਼ਿਕਾਇਤ ਹੋ ਗਈ। ਦੂਜੇ ਦਿਨ ਸੰਮਤ 1721 ਚੇਤਰ ਮਾਸੇ ਸੁਦੀ ਦਸਮੀ (25 ਮਾਰਚ 1664) ਨੂੰ ਸ਼ਨੀਵਾਰ ਦੇ ਦਿਨ ਚੀਚਕ ਪੂਰੇ ਜਿਸਮ 'ਤੇ ਫੈਲ ਗਈ। ਇਹ ਵੇਖ ਕੇ ਸਿੱਖ ਸੰਗਤਾਂ ਘਬਰਾ ਗਈਆਂ। ਚੀਚਕ ਦਾ ਜ਼ੋਰ ਦਿਨ-ਬ-ਦਿਨ ਵਧਣ ਲੱਗਾ। ਗੁਰੂ ਸਾਹਿਬ ਨਾਲ ਉਸ ਸਮੇਂ ਮਾਤਾ ਬਸੀ ਜੀ, ਮਾਤਾ ਸੁੱਲਖਣੀ ਜੀ, ਬਾਬਾ ਰਾਮ ਰਾਇ ਜੀ ਅਤੇ ਦੀਵਾਨ ਦਰਘਾ ਮੱਲ ਹੀ ਆਉਂਦੇ ਜਾਂਦੇ ਸਨ।

ਪੰਜਵੇਂ ਦਿਨ ਭਾਵ 30 ਮਾਰਚ 1664 ਨੂੰ ਬਾਬਾ ਰਾਮ ਰਾਇ ਜੀ ਨੇ ਮਾਤਾ ਬਸੀ ਜੀ ਤੋਂ ਆਗਿਆ ਲੈ ਕੇ ਪੁੱਛਿਆ, "ਮਹਾਰਾਜ, ਤੁਸੀਂ ਕਹਿੰਦੇ ਹੋ ਸਾਡਾ ਅੰਤਮ ਸਮਾਂ ਆ ਗਿਆ ਹੈ, ਸਿੱਖ ਸੰਗਤਾਂ ਨੂੰ ਕਿਸ ਦੇ ਲੜ ਲਾ ਕੇ ਚੱਲੇ ਹੋ।" ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਅੱਖਾਂ ਖੋਲ੍ਹ ਕੇ ਇਨ੍ਹਾਂ ਵੱਲ ਵੇਖਿਆ ਅਤੇ ਧੀਮੀ ਆਵਾਜ਼ ਨਾਲ ਬਚਨ ਕੀਤਾ—"ਪਾਂਚ ਪੈਸੇ ਨਲੀਏਰ ਲੈ ਆਓ।" ਨਾਲ ਬੈਠੇ ਦੀਵਾਨ ਦਰਘਾ ਮੱਲ ਬਚਨ ਸੁਣ ਕੇ ਗੁਰਿਆਈ ਦੀ ਸਮੱਗਰੀ ਲੈ ਆਇਆ। ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਇਸ ਸਮਿੱਗਰੀ ਨੂੰ ਆਪਣੇ ਹੱਥਾਂ ਨਾਲ ਛੁਹਾਇਆ ਅਤੇ ਤਿੰਨ ਵੇਰ

ਸੱਜਾ ਹੱਥ ਹਿਲਾ ਕੇ ਆਖਿਆ, "ਹਮਾਰੇ ਪੀਛੇ ਸਿੱਖ ਸੰਗਤਾਂ ਕਾ ਗੁਰੂ ਮੇਰਾ ਬਾਬਾ, ਬਕਾਲਾ ਨਗਰੀ ਮੇਂ ਹੈ, ਉਨ ਕਾ ਦਰਸ਼ਨ ਪਾਈਏ। ਦੀਵਾਨ ਜੀ! ਇਹ ਗੁਰਿਆਈ ਕੀ ਸਮਿੱਗਰੀ ਬਕਾਲਾ ਗਾਓਂ ਮੇਂ ਲੈ ਜਾਇ ਕੇ ਬਾਬਾ ਸ੍ਰੀ ਤੇਗ ਬਹਾਦਰ ਜੀ ਆਗੇ ਭੇਟਾ ਕਰ ਦੇਨੀ। ਅਸਾਂ ਕੇ ਬਾਅਦ ਆਜ ਸੇ ਸਿੱਖ ਸੰਗਤਾਂ ਕਾ ਸਤਿਗੁਰੂ ਬਕਾਲਾ ਨਗਰੀ ਵਾਲਾ ਬਾਬਾ ਜੀ ਹਨ। ਸੰਗਤਾਂ ਜਾਇ ਕੇ ਉਨ੍ਹਾਂ ਕੇ ਦਰਸ਼ਨ ਪਾਵਣ।"

(ਗੁਰੂ ਕੀਆਂ ਸਾਖੀਆਂ, ਅੰਕ 64-65)

ਇਹ ਬਚਨ ਉਚਾਰ ਕੇ ਗੁਰੂ ਹਰਿਕ੍ਰਿਸ਼ਨ ਸਾਹਿਬ ਉਸ ਅਕਾਲ ਪੁਰਖ ਦੀ ਜੋਤ ਵਿਚ ਲੀਨ ਹੋ ਗਏ। ਇਹ ਘਟਨਾ 1721 ਚੇਤਰ ਸੁਦੀ ਚਉਦਹ ਬੁਧਵਾਰ (30 ਮਾਰਚ 1664) ਦੀ ਹੈ।

'ਉਪਰਿ ਚੜ੍ਹਿਆ ਸਾਲ, ਸੰਮਤ ਸਤਰਾਂ ਸੈ ਇੱਕੀ।
ਚੇਤ ਸੁਦੀ ਚਉਦਸਿ, ਭਈ ਬਿਧਾਤਾ ਦੀ ਲਿੱਖੀ।

('ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ', ਅੰਕ 108)

ਸਿੱਖ ਸੰਗਤਾਂ ਸ਼ਬਦ-ਕੀਰਤਨ ਸ਼ੁਰੂ ਕੀਤਾ। ਬਾਬਾ ਰਾਮ ਰਾਇ, ਦੀਵਾਨ ਦਰਘਾ ਮੱਲ ਆਦਿ ਮੁਖੀ ਸਿੱਖਾਂ ਅਗਲੇ ਦਿਨ ਸਰਬਤ ਸੰਗਤਾਂ ਨੂੰ ਨਾਲ ਲੈ ਕੇ ਭੋਗਲਪੁਰ ਨਗਰੀ ਦੇ ਕੋਲ ਜਮਨਾ ਦੇ ਕੰਢੇ ਗੁਰੂ ਸਾਹਿਬ ਦੀ ਦੇਹ ਦਾ ਸਸਕਾਰ ਕੀਤਾ। ਸਸਕਾਰ ਤੋਂ ਵਾਪਸ ਆ ਕੇ ਮਾਤਾ ਬਸੀ ਜੀ ਨੇ ਭਾਈ ਗੁਰਦਾਸ (ਬੇਟਾ ਭਾਈ ਬਹਿਲੋ) ਨੂੰ ਬੁਲਾ ਕੇ 'ਗੁਰੂ ਗ੍ਰੰਥ ਸਾਹਿਬ' ਦਾ ਪਾਠ ਪ੍ਰਾਰੰਭ ਕਰਵਾਇਆ। ਮਾਤਾ ਬਸੀ ਜੀ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਪਰਲੋਕ ਗਮਨ ਕਰ ਜਾਣ ਦੀ ਖ਼ਬਰ ਦੇਣ ਲਈ ਪੰਜਾਬ ਵੱਲ ਦੀਵਾਨ ਦਰਘਾ ਮੱਲ ਅਤੇ ਮੁਨਸ਼ੀ ਕਲਿਆਨ ਦਾਸ ਨੂੰ ਭੇਜਿਆ। ਇਹ ਦੋਵੇਂ ਸਫ਼ਰ ਤਹਿ ਕਰਕੇ ਪਹਿਲਾਂ ਕੀਰਤਪੁਰ ਸਾਹਿਬ ਗਏ, ਜਿਥੇ ਬੀਬੀ ਰੂਪ ਕੌਰ ਦੇ ਨਿਵਾਸ ਤੇ ਪਰਚਾਵਨੀ ਕੀਤੀ। ਦੂਜੇ ਦਿਨ ਇਹ ਖ਼ਬਰ ਬਕਾਲਾ ਨਗਰ ਵਿਚ ਗੁਰੂ ਤੇਗ ਬਹਾਦਰ ਸਾਹਿਬ ਨੂੰ ਦਿੱਤੀ ਗਈ। ਇਹ ਸਿੱਖ ਤਿੰਨ ਦਿਨ ਬਕਾਲਾ ਰਹਿ ਕੇ ਦਿੱਲੀ ਵੱਲ ਰਵਾਨਾ ਹੋਏ।

ਦੂਜੇ ਪਾਸੇ ਮਾਤਾ ਬਸੀ ਜੀ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੀਆਂ ਅਸਥੀਆਂ ਚੁਣ ਕੇ ਹਰਿਦੁਆਰ ਭੇਜੀਆਂ। ਇਹ ਫੁੱਲ ਹਰਿਦੁਆਰ ਲੈ ਕੇ ਬਾਬਾ ਰਾਮ ਰਾਇ ਜੀ ਖ਼ੁਦ ਗਏ ਸਨ। 'ਪੰਡਾ ਵਹੀ ਪੰਡਤ ਭਵਾਨੀ ਦਾਸ ਕੀ ਹਵੇਲੀ ਸੋਢੀਆਂ, ਹਰਿਦੁਆਰ' ਦਾ ਲੇਖਣੀ ਧਿਆਨਯੋਗ ਹੈ।

"ਲਿਖਤੁਮ ਰਾਮਰਾਇ ਬੇਟਾ ਗੁਰੂ ਹਰਿ ਰਾਇ ਜੀ ਕਾ....ਉਲਾਦ ਗੁਰੂ ਅਰਜਨ ਜੀ ਸੋਢੀ ਖੱਤਰੀ ਬਾਸੀ ਕੀਰਤਪੁਰ ਰਾਜ ਕਹਿਲੂਰ ਸੰਮਤ 1721 ਜੇਠ ਬਦੀ ਤੇਰਸ ਕੇ ਦਿਹੁੰ, ਆਪਣੇ ਭਾਈ ਗੁਰੂ ਹਰਿਕ੍ਰਿਸ਼ਨ ਜੀ ਕੇ ਫੂਲ ਲੈ ਕੇ ਗੰਗਾ ਜੀ ਆਇਆ। ਸਾਥ ਮਾਤਾ ਸੁਲੱਖਣੀ ਜੀ ਆਈ, ਸਾਥ ਦੀਵਾਨ ਦਰਘਾ ਮੱਲ ਛਿੱਬਰ ਆਇਆ।"

'ਭੱਟ ਵਹੀ ਮੁਲਤਾਨੀ ਸਿੰਧੀ' ਵਿਚ ਵੀ ਅਜਿਹਾ ਜ਼ਿਕਰ ਆਇਆ ਹੈ।

"ਰਾਮ ਰਾਇ ਬੇਟਾ ਗੁਰੂ ਹਰਿ ਰਾਇ ਮਹੱਲ ਸਤਮੇਂ ਕਾ...ਬਾਸੀ ਕੀਰਤਪੁਰ ਪਰਗਣਾ ਕਹਲੂਰ ਸੰਬਤ ਸਤ੍ਹਾਂ ਸੈ ਇਕੀਸ ਮਾਹ ਜੇਠ ਕਿਸ਼ਨਾ ਪਖੇ ਤੇਰਸ ਕੇ ਦਿਹੁੰ ਗੁਰੂ ਹਰਿਕ੍ਰਿਸ਼ਨ ਜੀ ਕੀ ਅਸਤੀਆਂ ਲੈ ਕੇ ਗੰਗਾ ਜੀ ਗਿਆ। ਗੈਲੋ ਮਾਤਾ ਸੁਲਖਣੀ ਵੀ ਆਈ, ਮਾਤਾ ਗੁਰੂ ਹਰਿਕ੍ਰਿਸ਼ਨ ਜੀ ਕੀ, ਗੈਲ ਦੀਵਾਨ ਦਰਗਾਹ ਮੱਲ ਛਿੱਬਰ ਆਇਆ।"

ਗੁਰੂ ਸਾਹਿਬ ਦੇ ਸਸਕਾਰ ਤੋਂ ਬਾਅਦ ਬਚੀ ਬਿਭੂਤੀ ਇਕੱਠੀ ਕਰਕੇ ਦਿੱਲੀ ਤੋਂ ਗੁਰੂ ਦੀ ਨਗਰੀ ਕੀਰਤਪੁਰ ਸਾਹਿਬ ਭੇਜੀ ਗਈ ਸੀ। ਜਿਸ ਦਾ ਜ਼ਿਕਰ 'ਭੱਟ ਵਹੀ ਤਲਾਊਂਢਾ', ਪਰਗਨਾ ਜੀਂਦ ਵਿਚ ਇਸ ਤਰ੍ਹਾਂ ਕੀਤਾ ਗਿਆ ਹੈ :

"ਸੰਗਤ ਬੇਟਾ ਬਿੰਨਾ 'ਉੱਪਲ' ਕਾ ਬਾਸੀ ਅੰਬਮਾੜੀ ਪਰਗਨਾ ਮੀਏਂ ਕੀ ਮੌੜ, ਨਾਨੂੰ ਰਾਮ ਬੇਟਾ ਛੀਪੇ ਕਾ ਬਾਸੀ ਮਹੱਲਾ ਦਿਲਵਾਲੀ ਦਿਹਲੀ, ਜੱਗੂ ਬੇਟਾ ਬਦਮੇ ਕਾ ਬਾਸੀ ਦੁਬਰਜੀ, ਪਰਗਨਾ ਸੋਹਦਰ, ਦਰੀਆ ਬੇਟਾ ਮੂਲੇ ਕਾ ਬਾਸੀ ਅਲੀਪੁਰ ਸ਼ਮਾਲੀ ਪਰਗਨਾ ਮੁਲਤਾਨੀ। ਗੁਰੂ ਹਰਿਕ੍ਰਿਸ਼ਨ ਜੀ ਕੀ ਭਸਮ ਦਿਹਲੀ ਸੇ ਲੈ ਕੇ ਕੀਰਤਪੁਰ ਆਏ ਪਰਗਨਾ ਕਹਿਲੂਰ ਸੰਮਤ ਸਤਰਾਂ ਸੈ ਇਕੀਸ ਭਾਦਵ ਬਦੀ ਇਕਾਦਸ਼ੀ ਕੋ। ਬਭੂਤੀ ਸਤਿਲੁਧਰ ਨਦੀ ਮੇਂ ਪਾਈ। ਗੁਰੂ ਜੀ ਕੀ ਕੜਾਹੀ ਬਾਂਟੀ...।"

ਸੰਮਤ ਸਤਰਾਂ ਸੈ ਇਕੀਸ ਸਾਵਨ (ਅਗਸਤ 1664) ਦੇ ਆਖ਼ਰੀ ਦਿਨਾਂ ਵਿਚ ਮਾਤਾ ਬਸੀ ਜੀ, ਦੀਵਾਨ ਦਰਘਾ ਮੱਲ ਅਤੇ ਹੋਰ ਸਿੱਖ ਸੰਗਤਾਂ ਨੂੰ ਨਾਲ ਲੈ ਕੇ ਪੰਜਾਬ ਦੀ ਨਗਰੀ ਬਕਾਲਾ ਵਿਚ ਆ ਗਏ। ਗੁਰੂ ਤੇਗ ਬਹਾਦਰ ਸਾਹਿਬ ਨੂੰ ਬਕਾਲਾ ਆਇਆ ਪੰਜ ਮਹੀਨੇ ਹੋ ਗਏ ਸਨ। ਅਰਦਾਸੀਏ ਸਿੱਖ ਭਾਈ ਦਿਆਲ ਦਾਸ ਨੇ ਗੁਰੂ ਸਾਹਿਬ ਨੂੰ ਮਾਤਾ ਬਸੀ ਜੀ ਅਤੇ ਸਿੱਖ ਸੰਗਤਾਂ ਦੇ ਦਿੱਲੀ ਤੋਂ ਆਉਣ ਦੀ ਖ਼ਬਰ ਦਿੱਤੀ। ਇਨ੍ਹਾਂ ਸਾਰਿਆਂ ਆ ਕੇ ਗੁਰੂ ਸਾਹਿਬ ਅੱਗੇ ਬੰਦਨਾ ਕੀਤੀ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਸਤਿਕਾਰ ਨਾਲ ਬਿਠਾਇਆ ਅਤੇ ਫਿਰ ਬਾਲਕ-ਗੁਰੂ ਦੀ ਪਰਚਾਵਨੀ ਕੀਤੀ। ਗੁਰੂ ਸਾਹਿਬ ਨੇ ਇਨ੍ਹਾਂ ਮਾਤਾਵਾਂ ਨੂੰ ਧੀਰਜ ਦੇਣ ਵਾਲੇ ਬਚਨ ਕਹੇ।

ਬਕਾਲਾ ਨਗਰੀ ਵਿਚ ਕੁਝ ਦਿਨਾਂ ਬਾਅਦ ਭਾਦਵ ਮਹੀਨੇ ਦੀ ਅਮਾਵਸ ਦਾ ਵੱਡਾ ਮੇਲਾ ਹੋਇਆ। ਇਸ ਮੇਲੇ ਵਿਚ ਸਾਰੇ ਪਾਸੇ ਦੀਆਂ ਸੰਗਤਾਂ ਆਈਆਂ ਜੱਥੇ ਬਣਾ ਕੇ, ਜਿਵੇਂ ਸੰਗਤਾਂ ਸਮੇਤ ਗੋਇੰਦਵਾਲ ਤੋਂ ਬਾਬਾ ਅਰਜਨੀ, ਰਾਮਦਾਸ ਨਗਰੀ ਤੋਂ ਭਾਈ ਗੜ੍ਹੀਆਂ ਤੇ ਭਾਈ ਗੁਰਦਿੱਤਾ ਰੰਧਾਵਾ, ਕੀਰਤਪੁਰ ਸਾਹਿਬ ਤੋਂ ਬਾਬਾ ਦੀਪ ਚੰਦ ਤੇ ਨੰਦ ਚੰਦ, ਗੜ੍ਹਵਾਲ ਦੇਸ ਤੋਂ ਬਾਬਾ ਰਾਮ ਰਾਇ, ਭਾਈ ਗੁਰਦਾਸ (ਬੇਟਾ ਭਾਈ ਬਹਿਲੋ) ਆਦਿ ਸੰਗਤਾਂ ਆਈਆਂ। ਸਾਰਿਆਂ ਦਿੱਲੀ ਤੋਂ ਆਏ ਗੁਰੂ ਪਰਿਵਾਰ ਦਾ ਦਰਸ਼ਨ ਕੀਤਾ ਅਤੇ ਮਿਲ ਕੇ ਪਰਚਾਵਲੀ ਕੀਤੀ।

ਮਾਤਾ ਬਸੀ ਜੀ ਨੇ ਬਿਰਧ ਬਾਬਾ ਅਰਜਨੀ ਜੀ ਨੂੰ ਨਿਕਟ ਬੁਲਾ ਕੇ ਦਿੱਲੀ ਤੋਂ ਆਈ ਗੁਰਿਆਈ ਦੀ ਵਸਤੂ ਮੰਗਵਾਈ। ਦੀਵਾਨ ਦਰਘਾ ਮੱਲ ਜੀ ਨੇ ਮਾਤਾ ਬਸੀ

ਜੀ ਦੀ ਆਗਿਆ ਪਾ ਕੇ ਪਾਂਚ ਪੈਸੇ, ਇਕ ਨਲੀਏਰ (ਗੁਰੂ) ਤੇਗ ਬਹਾਦਰ ਸਾਹਿਬ ਦੇ ਅੱਗੇ ਰੱਖ ਕੇ ਮੱਥਾ ਟੇਕਿਆ। ਬਾਬਾ ਬੁੱਢਾ ਜੀ ਦੇ ਭਰਾਤਾ ਭਾਈ ਗੁਰਦਿੱਤਾ ਜੀ ਨੇ ਦੋਵੇਂ ਹੱਥਾਂ ਨਾਲ ਗੁਰਿਆਈ ਦਾ ਟਿੱਕਾ ਗੁਰੂ ਸਾਹਿਬ ਦੇ ਮਸਤਕ 'ਤੇ ਲਾਇਆ।

ਕੁਝ ਦਿਨਾਂ ਬਾਅਦ ਗੁਰੂ ਤੇਗ ਬਹਾਦਰ ਸਾਹਿਬ ਦੀਵਾਨ ਦਰਘਾ ਮੱਲ ਨੂੰ ਨਾਲ ਲੈ ਕੇ ਬੀਬੀ ਰੂਪ ਕੌਰ ਦੇ ਨਿਵਾਸ ਕੀਰਤਪੁਰ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਪਰਚਾਵਨੀ ਲਈ ਗਏ। ਗੁਰੂ ਸਾਹਿਬ ਨਾਲ ਜੋ ਹੋਰ ਸਿੱਖ ਵੀ ਹਮਸਫ਼ਰ ਹੋਏ ਉਨ੍ਹਾਂ ਵਿਚ ਪ੍ਰਮੁੱਖ ਸਨ : ਧੀਰ ਮੱਲ (ਬੇਟਾ ਬਾਬਾ ਗੁਰਦਿੱਤੇ ਕਾ), ਚਉਪਤਿ ਰਾਇ (ਬੇਟਾ ਪੈਰੇ ਛਿੱਬਰ ਕਾ), ਸੰਗਤ (ਬੇਟਾ ਬਿੰਨੇ ਉੱਪਲ ਕਾ), ਦਿਆਲ ਦਾਸ ਤੇ ਮਨੀਰਾਮ (ਬੇਟੇ ਮਾਈ ਦਾਸ ਕੇ), ਜੱਗੂ (ਬੇਟਾ ਬਦਮੋਂ ਕਾ), ਗੁਰਬਖ਼ਸ਼ ਅਤੇ ਨਾਨੂੰ (ਬੇਟੇ ਬਾਘੇ ਕੇ), ਮਤੀਦਾਸ ਤੇ ਸਤੀਦਾਸ (ਬੇਟੇ ਹੀਰਾਮੱਲ ਕੇ) ਅਤੇ ਹੋਰ ਵੀ ਬਹੁਤ ਸਿੱਖ ਸਨ।

ਸੰਮਤ ਸਤਰਾਂ ਸੈ ਇਕੀਸ ਭਾਦਵ ਸੁਦੀ ਦਸਮੀ ਕੇ ਦਿਹੁੰ ਸਾਰਿਆਂ ਮਿਲ ਕੇ ਪਰਚਾਵਨੀ ਕੀਤੀ। ਦੋ ਦਿਨ ਤਕ ਗੁਰੂ ਤੇਗ ਬਹਾਦਰ ਸਾਹਿਬ ਕੀਰਤਪੁਰ ਸਾਹਿਬ ਠਹਿਰੇ।

ਸੰਮਤ ਸਤਰਾਂ ਸੈ ਇਕੀਸ ਨੂੰ ਦਿਵਾਲੀ ਦਾ ਭਾਰੀ ਜੋੜ ਮੇਲਾ ਬਕਾਲਾ ਨਗਰ ਵਿਚ ਹੋਇਆ। ਸਾਰੇ ਪਾਸੇ ਦੀਆਂ ਸੰਗਤਾਂ ਹੁਮ-ਹੁਮਾ ਕੇ ਪੁੱਜੀਆਂ। ਮੁਜ਼ੱਫ਼ਰਾਬਾਦ ਕਸ਼ਮੀਰ ਤੋਂ ਮੱਖਣ ਸ਼ਾਹ ਬਨਜਾਰਾ ਸੰਗਤਾਂ ਨੂੰ ਨਾਲ ਲੈ ਕੇ ਬਕਾਲਾ ਪੁੱਜਾ। ਇਕ ਵੇਰ ਇਸ ਦਾ ਬੇੜਾ ਦਰਿਆ ਵਿਚਕਾਰ ਤੂਫ਼ਾਨ ਵਿਚ ਫਸ ਗਿਆ ਸੀ। ਇਸ ਨੇ ਗੁਰੂ ਨਾਨਕ ਸਾਹਿਬ ਦੇ ਨਾਂ 'ਤੇ ਇਕ ਸੌ ਮੋਹਰਾਂ ਭੇਟਾ ਕਰਨ ਲਈ ਅਰਦਾਸ ਕੀਤੀ। ਇਹ ਬਕਾਲਾ ਨਗਰੀ ਵਿਚ ਸੌ ਮੋਹਰਾਂ ਲੈ ਕੇ ਆਇਆ। ਪਹਿਲਾਂ ਇਸ ਨੂੰ ਕੁਝ ਮਸੰਦ ਧੀਰਮੱਲ ਦੇ ਘਰ ਲੈ ਗਏ। ਇਸ ਨੇ ਪੰਜ ਮੋਹਰਾਂ ਭੇਟਾ ਕੀਤੀਆਂ। ਮੱਖਣ ਸ਼ਾਹ ਨਾਲ ਇਸ ਦੀ ਧਰਮ ਪਤਨੀ ਸੋਲਜਈ ਅਤੇ ਤਿੰਨ ਬੇਟੇ ਚੰਦੂ ਲਾਲ, ਲਾਲ ਚੰਦ ਤੇ ਕੁਸ਼ਾਲ ਚੰਦ ਵੀ ਸਨ। ਧੀਰਮੱਲ ਨੇ ਸਿਰੋਪਾਓ ਦੇ ਕੇ ਡੇਰੇ ਤੋਂ ਵਿਦਾ ਕੀਤਾ। ਮੱਖਣ ਸ਼ਾਹ ਫਿਰ ਗੁਰੂ ਤੇਗ ਬਹਾਦਰ ਸਾਹਿਬ ਦੇ ਦਰਬਾਰ ਆਇਆ। ਪੰਜ ਮੁਹਰਾਂ ਭੇਟ ਕੀਤੀਆਂ। ਗੁਰੂ ਜੀ ਮੁਸਕਰਾਏ ਬਨਜਾਰੇ ਤੋਂ ਆਪਣੀ ਮਨੌਤ ਮੰਗੀ। ਬਚਨ ਹੋਇਆ, "ਮੱਖਣ ਸ਼ਾਹ, ਤੇਰੀ ਧਰਮਪਤਨੀ ਸੂਹੇ ਰੰਗ ਦੀ ਥੈਲੀ ਜਿਸ ਦਾ ਡੋਰਾ ਹਰੇ ਰੰਗ ਦਾ ਹੈ, ਮੋਹਰਾਂ ਪਾ ਕੇ ਲਿਆਈ ਹੈ। ਥੈਲੀ ਤੇਰੇ ਵੱਡੇ ਬੇਟੇ ਕੋਲ ਹੈ ਜੋ ਪਿੱਛੇ ਖੜਾ ਹੈ।" ਚੰਦੂ ਲਾਲ ਨੇ ਗੁਰੂ ਸਾਹਿਬ ਦੀ ਆਗਿਆ ਪਾਇ ਕੇ ਅੱਗੇ ਆ ਕੇ ਮਸਤਕ ਟੇਕ ਕੇ ਥੈਲੀ ਭੇਟਾ ਕੀਤੀ। ਮੱਖਣ ਸ਼ਾਹ ਨੇ ਬਾਹਰ ਆ ਕੇ ਪੱਲੂ ਫੇਰਿਆ ਅਤੇ ਜ਼ੋਰ ਨਾਲ ਕਿਹਾ, "ਭੂਲੀਏ ਸੰਗਤੇ! ਗੁਰੂ ਲਾਧੋ ਰੇ, ਗੁਰੂ ਲਾਧੋ ਰੇ, ਗੁਰੂ ਲਾਧੋ ਰੇ!"

ਮੱਖਣ ਸ਼ਾਹ ਬਾਰੇ 'ਭੱਟ ਵਹੀ ਤੋਮਰ ਬਿੰਜਲਉਂਤੋਂ ਕੀ' ਵਿਚ ਵੀ ਜ਼ਿਕਰ ਆਇਆ ਹੈ :

"ਮੱਖਣ ਸ਼ਾਹ ਬੇਟਾ ਦਾਸੇ ਸ਼ਾਹ ਕਾ, ਪੋਤਾ ਅਰਥੇ ਕਾ, ਪੜਪੋਤਾ ਬਿੰਨੇ ਕਾ, ਬੰਸ ਬਹੋੜੂ ਸ਼ਾਹ ਕੀ।

"ਲਾਲ ਚੰਦ ਮੱਖਨ ਸ਼ਾਹ ਕਾ, ਚੰਦੂ ਲਾਲ ਮੱਖਨ ਸ਼ਾਹ ਕਾ, ਕੁਸ਼ਾਲ ਚੰਦ ਮੱਖਨ ਸ਼ਾਹ ਕਾ, ਸੋਲਜਈ ਇਸਤਰੀ ਮੱਖਣ ਸ਼ਾਹ ਕੀ, ਗੋਤਰ ਪੋਲੀਆ ਬਨਜਾਰਾ। ਬਾਸੀ ਮੋਟਾ ਟਾਂਡਾ, ਪਰਗਨਾ ਮੁਜ਼ੱਫਰਾਬਾਦ, ਕਸ਼ਮੀਰ, ਸਾਲ ਸਤਰਾਂ ਸੈ ਇਕੀਸ ਦੀਵਾਲੀ ਤੇ ਸ਼ਨੀਵਾਰ ਕੇ ਦਿਹੁੰ ਬਕਾਲੇ ਨਗਰ ਆਇਆ। ਗੁਰੂ ਤੇਗ ਬਹਾਦਰ ਮਹਲ ਨਾਮੇਂ ਕੇ ਦਰਬਾਰ ਮੇਂ ਇਕ ਸੌ ਮੋਹਰੇਂ ਭੇਟਾ ਕੀ। ਗੈਲ ਧੂਮਾਂ ਬੇਟਾ ਨਾਇਕ ਕਾਨ੍ਹੇ ਬਿੰਜਲਉਂਤ ਕਾ ਆਇਆ।"

# ਲਾਸਾਨੀ ਸੇਵਕ

ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਕਈ ਦਰਜਨ ਸੇਵਕ ਸਨ ਜੋ ਕਈ ਸਿਫ਼ਤਾਂ ਦੇ ਮਾਲਕ ਸਨ। ਇਥੇ ਉਨ੍ਹਾਂ ਵਿਚੋਂ ਕੁਝ ਚੋਣਵੇਂ ਲਾਸਾਨੀ ਸੇਵਕਾਂ ਤੇ ਪੰਛੀ-ਝਾਤ ਦਾ ਨਿੱਕਾ ਜਿਹਾ ਉਪਰਾਲਾ ਕਰਾਂਗੇ।

**ਦੀਵਾਨ ਦਰਘਾ ਮੱਲ**

ਦੀਵਾਨ ਦਰਘਾ ਮੱਲ ਦਾ ਜਨਮ ਪਿੰਡ ਕਰਿਆਲਾ (ਜ਼ਿਲ੍ਹਾ ਜਿਹਲਮ, ਪਾਕਿਸਤਾਨ) ਵਿਚ ਭਾਈ ਦੁਆਰਕਾ ਦਾਸ ਦੇ ਘਰ ਹੋਇਆ। ਇਹ ਸ਼ਹੀਦ ਪ੍ਰਾਗਦਾਸ ਦਾ ਪੋਤਾ ਅਤੇ ਭਾਈ ਗੌਤਮ ਦਾ ਪੜਪੋਤਾ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਨੂੰ ਆਪਣਾ ਦੀਵਾਨ (ਵਜ਼ੀਰ) ਮੁਕੱਰਰ ਕੀਤਾ ਸੀ। ਭਾਈ ਦਰਘਾ ਮੱਲ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤਕ ਦੀਵਾਨ ਰਿਹਾ। ਜਦੋਂ ਗੁਰੂ ਤੇਗ ਬਹਾਦਰ ਸਾਹਿਬ ਜੂਨ 1656 ਨੂੰ ਲੰਮੇ ਪ੍ਰਚਾਰ ਸਫ਼ਰ 'ਤੇ ਨਿਕਲੇ ਸਨ ਤਾਂ ਉਨ੍ਹਾਂ ਨਾਲ ਇਹ ਵੀ ਹਮਸਫ਼ਰ ਸੀ। ਜਦੋਂ ਔਰੰਗਜ਼ੇਬ ਬਾਦਸ਼ਾਹ ਨੇ 1660 ਵਿਚ ਗੁਰੂ ਹਰਿ ਰਾਇ ਸਾਹਿਬ ਨੂੰ ਦਿੱਲੀ ਆਉਣ ਲਈ ਸ਼ਾਹੀ ਸੱਦਾ ਭੇਜਿਆ ਤਾਂ ਗੁਰੂ ਸਾਹਿਬ ਨੇ ਆਪਣੇ ਵੱਡੇ ਬੇਟੇ ਬਾਬਾ ਰਾਮ ਰਾਇ ਨਾਲ ਭਾਈ ਦਰਘਾ ਮੱਲ ਨੂੰ ਵੀ ਦਿੱਲੀ ਵੱਲ ਰਵਾਨਾ ਕੀਤਾ। ਜਦੋਂ ਦਿੱਲੀ ਵਿਚ ਬਾਬਾ ਰਾਮ ਰਾਇ ਨੇ ਗੁਰਬਾਣੀ ਦੇ ਇਕ ਸ਼ਬਦ ਨੂੰ ਬਦਲਿਆ ਤਾਂ ਭਾਈ ਦਰਘਾ ਮੱਲ ਨੇ ਹੀ ਇਹ ਖ਼ਬਰ ਗੁਰੂ ਹਰਿ ਰਾਇ ਸਾਹਿਬ ਤਕ ਪਹੁੰਚਾਈ ਸੀ।

ਮਾਰਚ 1664 ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਔਰੰਗਜ਼ੇਬ ਨੇ ਦਿੱਲੀ ਆਉਣ ਦਾ ਸ਼ਾਹੀ ਸੱਦਾ ਭੇਜਿਆ ਤਾਂ ਉਨ੍ਹਾਂ ਨਾਲ ਦਰਘਾ ਮੱਲ ਵੀ ਗਿਆ। ਗੁਰੂ ਹਰਿਕ੍ਰਿਸ਼ਨ ਸਾਹਿਬ ਜਦੋਂ ਜੋਤੀਜੋਤ ਸਮਾਏ ਤਾਂ ਮਾਤਾ ਸੁਲੱਖਣੀ (ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਮਾਤਾ), ਮਾਤਾ ਬਸੀ (ਦਾਦੀ) ਜੀ ਨਾਲ ਦਰਘਾ ਮੱਲ ਵੀ ਬਕਾਲਾ (ਬਾਬਾ ਬਕਾਲਾ) ਆਇਆ।

ਗੁਰੂ ਤੇਗ ਬਹਾਦਰ ਸਾਹਿਬ ਦੇ ਸਮੇਂ ਭਾਈ ਦਰਘਾ ਮੱਲ ਬਿਰਧ ਅਵਸਥਾ ਵਿਚ ਸਨ। ਉਸ ਨੇ ਗੁਰੂ ਸਾਹਿਬ ਨੂੰ ਦੀਵਾਨ ਦੀ ਜ਼ਿੰਮੇਵਾਰੀ ਤੋਂ ਰੁਖ਼ਸਤ ਹੋਣ ਦੀ ਇਜਾਜ਼ਤ ਮੰਗੀ। ਗੁਰੂ ਸਾਹਿਬ ਨੇ ਉਸ ਦੀ ਬੇਨਤੀ 'ਤੇ ਉਸ ਦਾ ਭਤੀਜਾ ਭਾਈ ਮਤੀਦਾਸ (ਬੇਟਾ ਭਾਈ ਹੀਰਾ ਮੱਲ) ਨੂੰ ਦੀਵਾਨ ਥਾਪਿਆ। ਭਾਈ ਦਰਘਾ ਮੱਲ ਗੁਰੂ ਸਾਹਿਬ ਨਾਲ ਬਿਹਾਰ, ਬੰਗਾਲ ਅਤੇ ਆਸਾਮ ਦੇ ਸਫ਼ਰ (1665-70) ਵਿਚ ਹਮਸਫ਼ਰ ਰਿਹਾ।

25 ਮਈ 1675 ਨੂੰ ਜਦੋਂ ਕਸ਼ਮੀਰੀ ਪੰਡਤ, ਭਾਈ ਕ੍ਰਿਪਾ ਰਾਮ ਦੱਤ ਦੀ ਅਗਵਾਈ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੇ ਦਰਬਾਰ ਅਨੰਦਪੁਰ ਸਾਹਿਬ ਆ ਕੇ

ਫ਼ਰਿਆਦੀ ਹੋਏ ਤਾਂ ਉਸ ਸਮੇਂ ਦਰਘਾ ਮੱਲ ਵੀ ਉਥੇ ਹਾਜ਼ਰ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਗੁਰਗੱਦੀ ਬਖ਼ਸ਼ਣ ਸਮੇਂ ਵੀ ਉਹ ਹਾਜ਼ਰ ਸੀ। ਦੀਵਾਨ ਮਤੀ ਦਾਸ ਅਤੇ ਉਸ ਦਾ ਭਰਾ ਭਾਈ ਸਤੀ ਦਾਸ, ਗੁਰੂ ਤੇਗ ਬਹਾਦਰ ਸਾਹਿਬ ਨਾਲ ਹੀ ਅਨੰਦਪੁਰ ਸਾਹਿਬ ਤੋਂ ਦਿੱਲੀ ਵੱਲ ਰਵਾਨਾ ਹੋਏ ਜਿਥੇ ਉਨ੍ਹਾਂ ਨੂੰ 11 ਨਵੰਬਰ 1675 ਨੂੰ ਸ਼ਹੀਦੀ ਪਿਆਲਾ ਪੀਣਾ ਪਿਆ। ਦੀਵਾਨ ਮਤੀ ਦਾਸ ਦੀ ਸ਼ਹਾਦਤ ਤੋਂ ਬਾਅਦ ਭਾਈ ਦਰਘਾ ਮੱਲ ਨੂੰ ਫਿਰ ਦੀਵਾਨ ਦਾ ਕੰਮ ਕਰਨਾ ਪਿਆ। ਆਖ਼ਰ ਉਸ ਨੂੰ 29 ਮਾਰਚ 1676 ਨੂੰ ਇਸ ਜ਼ਿੰਮੇਵਾਰੀ ਤੋਂ ਰੁਖ਼ਸਤ ਕੀਤਾ ਗਿਆ। ਉਸ ਤੋਂ ਬਾਅਦ ਉਸ ਦਾ ਬੇਟਾ ਧਰਮ ਚੰਦ (ਬਾਅਦ ਵਿਚ ਧਰਮ ਸਿੰਘ) ਨਿਯੁਕਤ ਕੀਤਾ ਗਿਆ। ਭਾਈ ਦਰਘਾ ਮੱਲ ਅਨੰਦਪੁਰ ਸਾਹਿਬ ਵਿਚ 1695 ਨੂੰ ਵੱਡੀ ਆਯੂ ਭੋਗ ਕੇ ਗੁਰਪੁਰੀ ਸਿਧਾਰੇ।

**ਭਾਈ ਮੀਂਹ**

ਇਸ ਦਾ ਅਸਲੀ ਨਾਂ ਭਾਈ ਰਾਮਦੇਵ ਸੀ। ਇਹ ਗੁਰੂ ਦੇ ਲੰਗਰ ਵਾਸਤੇ ਪਾਣੀ ਲਿਆਉਣ ਦੀ ਸੇਵਾ ਕਰਦਾ ਸੀ। ਗੁਰੂ ਸਾਹਿਬ ਇਸ 'ਤੇ ਬੜੇ ਖ਼ੁਸ਼ ਸਨ ਕਿਉਂਕਿ ਇਹ ਸੇਵਾ ਬੜੀ ਤਨਦੇਹੀ ਨਾਲ ਕਰਦਾ ਸੀ। ਗੁਰੂ ਸਾਹਿਬ ਨੇ ਹੀ ਇਸ ਦਾ ਛੋਟਾ ਨਾਂ 'ਮੀਂਹ ਸਾਹਿਬ' (ਪੰਜਾਬੀ ਵਿਚ ਮੀਂਹ ਬਾਰਸ਼ ਨੂੰ ਆਖਦੇ ਹਨ) ਰਖਿਆ ਕਿਉਂਕਿ ਇਹ ਜਿਥੇ ਲੰਗਰ ਵਾਸਤੇ ਪਾਣੀ ਲਿਆਉਂਦਾ ਸੀ, ਉਥੇ ਗੁਰਦੁਆਰੇ ਵਿਚ ਵੀ ਸੇਵਾ ਕਰਦਾ। ਇਸ ਦਾ ਪਿਤਾ ਨੰਦ ਲਾਲ ਸੋਹਨਾ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦੋ ਸ਼ਰਧਾਲੂਆਂ ਖ਼ਵਾਜਾ ਅਤੇ ਜ਼ੈਨੀ ਦਾ ਸੇਵਕ ਸੀ। ਇਹ ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਦਰਬਾਰ ਵਿਚ ਵੀ ਹਾਜ਼ਰ ਰਿਹਾ। ਭਾਈ ਮੀਂਹ ਦੇ ਪਿਤਾ ਨੰਦ ਲਾਲ ਨੇ ਆਪਣੇ ਵੱਡੇ ਬੇਟੇ ਰਾਮਦੇਵ ਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਚਰਨਾਂ ਵਿਚ 1663 ਨੂੰ ਹਾਜ਼ਰ ਕੀਤਾ। ਭਾਈ ਮੀਂਹ ਨੂੰ ਗੁਰੂ ਤੇਗ ਬਹਾਦਰ ਸਾਹਿਬ ਨੇ 'ਮੀਂਹ ਸਾਹਿਬ' ਦਾ ਖ਼ਿਤਾਬ ਦਿੱਤਾ ਅਤੇ ਪ੍ਰਚਾਰ ਲਈ ਇਕ 'ਨਗਾਰਾ' ਅਤੇ 'ਨਿਸ਼ਾਨ ਸਾਹਿਬ' ਵੀ ਭੇਟਾ ਕੀਤਾ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਨੂੰ ਸਿਰੋਪਾਓ ਵਿਚ ਇਕ 'ਦਸਤਾਰਾ' ਅਤੇ ਇਕ 'ਸ੍ਰੀ ਸਾਹਿਬ' ਬਖ਼ਸ਼ੀ ਸੀ। ਇਸ ਦੇ ਪਰਿਵਾਰ ਅਤੇ ਉੱਤਰਾਧਿਕਾਰੀਆਂ ਨੇ ਗੁਰਦੁਆਰਿਆਂ ਵਿਚ ਲਗਾਤਾਰ ਸੇਵਾ ਕੀਤੀ। ਇਸ ਦੇ ਸੇਵਕਾਂ ਨੂੰ 'ਮੀਂਹਸ਼ਾਹੀਏ' ਜਾਂ 'ਮੀਂਹ ਸਾਹਿਬੀ' ਆਖਦੇ ਹਨ ਅਤੇ ਇਹ ਉਦਾਸੀ ਸੰਪਰਦਾ ਦੇ ਹਨ। ਇਸ ਜੱਥੇ ਦੇ ਪ੍ਰਮੁੱਖ ਸੰਚਾਲਕਾਂ ਵਿਚ ਬਾਵਲ ਮੱਲ, ਸੂਰਤ ਰਾਮ, ਮਜਨੂੰ, ਲਖਮੀਰ, ਭੋਲਾ ਦਾਸ, ਰਾਮਦਾਸ, ਬਾਵਾ ਬਨਖੰਡੀ ਸਨ। ਅੱਜਕੱਲ੍ਹ ਇਸ ਉਦਾਸੀ ਸੈਕਸ਼ਨ ਦੀ ਸਿੱਖਾਂ ਨਾਲ ਕੋਈ ਚੀਜ਼ ਮੇਲ ਨਹੀਂ ਖਾਂਦੀ।

ਭਾਈ ਮੀਂਹ ਬਹੁਤਾ ਕਰਕੇ ਉੱਤਰੀ ਹਿੰਦੁਸਤਾਨ ਵਿਚ ਹੀ ਪ੍ਰਚਾਰ ਕਰਦਾ ਰਿਹਾ। ਇਕ ਵੇਰ ਇਸ ਇੰਤਜ਼ਾਰ ਕਰਕੇ ਗੁਰੂ ਗੋਬਿੰਦ ਸਿੰਘ ਸਾਹਿਬ ਪਾਸੋਂ ਆਸ਼ੀਰਵਾਦ

ਪ੍ਰਾਪਤ ਕੀਤੀ। ਇਸ ਦੇ ਚਾਟੜਿਆਂ ਨੇ ਅਨੇਕਾਂ ਡੇਰੇ ਸਥਾਪਤ ਕੀਤੇ ਅਤੇ ਪ੍ਰਚਾਰ ਕਰਦੇ ਰਹੇ। ਇਨ੍ਹਾਂ ਡੇਰਿਆਂ ਵਿਚੋਂ ਪ੍ਰਮੁੱਖ ਸਨ—ਡੇਰਾ ਮਗਨੀ ਰਾਮ ਪਟਿਆਲਾ ਅਤੇ ਸਾਧੂ ਬੇਲਾ, ਸੱਖਰ (ਪਾਕਿਸਤਾਨ)। ਭਾਈ ਮੀਂਹ ਦਾ ਦੇਹਾਂਤ ਸੋਹਨ ਪਿੰਡ, ਨਾਰੋਵਾਲ ਤਹਿਸੀਲ, ਸਿਆਲਕੋਟ ਜ਼ਿਲ੍ਹਾ (ਪਾਕਿਸਤਾਨ) ਵਿਚ ਹੋਇਆ।

**ਭਾਈ ਮਨੀ ਸਿੰਘ**

ਭਾਈ ਮਨੀ ਸਿੰਘ ਦਾ ਪਹਿਲਾ ਨਾਂ ਭਾਈ ਮਨੀ ਰਾਮ ਸੀ। ਇਸ ਦਾ ਜਨਮ 10 ਮਾਰਚ 1644 ਨੂੰ ਭਾਈ ਮਾਈ ਦਾਸ ਦੇ ਘਰ ਪਿੰਡ ਅਲੀਵਾਲ, ਜ਼ਿਲ੍ਹਾ ਮੁਜ਼ੱਫਰਾਬਾਦ (ਪਾਕਿਸਤਾਨ) ਵਿਚ ਹੋਇਆ। ਇਨ੍ਹਾਂ ਦੇ ਦਾਦੇ ਦਾ ਨਾਂ ਭਾਈ ਬੱਲੂ (ਸ਼ਹੀਦ) ਸੀ।

ਭਾਈ ਮਨੀ ਰਾਮ 1657 ਵਿਚ ਕੀਰਤਪੁਰ ਸਾਹਿਬ ਗਏ। 1658-59 ਵਿਚ ਇਨ੍ਹਾਂ ਦਾ ਵਿਆਹ ਬੀਬੀ ਸੀਤੋ ਬਾਈ (ਅੰਮ੍ਰਿਤ ਛਕਣ ਉਪਰੰਤ ਬਸੰਤ ਕੌਰ), ਭਾਈ ਲੱਖੀ ਰਾਇ (ਸ਼ਾਹ) ਯਾਦਵ ਆਫ਼ ਰਸਾਇਨਾ ਨਗਰ (ਦਿੱਲੀ) ਬਨਜਾਰੇ ਦੀ ਬੇਟੀ ਨਾਲ ਹੋਇਆ। ਭਾਈ ਮਨੀ ਰਾਮ ਕਾਫ਼ੀ ਸਮਾਂ ਗੁਰੂ ਹਰਿ ਰਾਇ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ ਨਾਲ ਵੀ ਰਿਹਾ। ਗੁਰੂ ਤੇਗ ਬਹਾਦਰ ਸਾਹਿਬ ਨੂੰ 1672 ਵਿਚ ਅਨੰਦਪੁਰ ਸਾਹਿਬ ਮਿਲਣ ਗਿਆ। ਭਾਈ ਮਨੀ ਸਿੰਘ ਜੀ ਨੇ ਹੀ 'ਗੁਰੂ ਗ੍ਰੰਥ ਸਾਹਿਬ ਦੀ ਬੀੜ' ਜਿਸ ਨੂੰ 'ਦਮਦਮੇ ਵਾਲੀ ਬੀੜ' ਕਿਹਾ ਜਾਂਦਾ ਹੈ, ਲਿਖੀ। ਇਹ ਬੀੜ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪ ਲਿਖਵਾਈ ਸੀ।

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਹੁਕਮ ਨਾਲ ਹੀ ਭਾਈ ਮਨੀ ਸਿੰਘ ਦੇਹਰਾਦੂਨ ਵੀ ਗਏ, ਜਿਥੇ ਬਾਬਾ ਰਾਮ ਰਾਇ ਦੀ ਵਿਧਵਾ ਧਰਮਪਤਨੀ ਪੰਜਾਬ ਕੌਰ ਨੂੰ ਮਸੰਦਾਂ ਦੇ ਜ਼ੁਲਮ ਤੋਂ ਬਚਾਇਆ ਅਤੇ ਡੇਰੇ ਤੋਂ ਮਸੰਦਾਂ ਦਾ ਕਬਜ਼ਾ ਹਟਾਇਆ। ਭਾਈ ਮਨੀ ਸਿੰਘ ਨੇ ਭੰਗਾਣੀ (18 ਸਤੰਬਰ 1688) ਅਤੇ ਨੌਦੇਣ (19 ਮਾਰਚ 1691) ਦੀਆਂ ਜੰਗਾਂ ਵਿਚ ਹਿੱਸਾ ਲਿਆ ਸੀ। 29 ਮਾਰਚ 1691 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਨੂੰ ਦੀਵਾਨ ਨਿਯੁਕਤ ਕੀਤਾ। 1694 ਨੂੰ ਭਾਈ ਮਨੀ ਸਿੰਘ, ਪੰਜਾਬ ਕੌਰ ਅਤੇ ਦੀਵਾਨ ਧਰਮ ਚੰਦ ਛਿੱਬਰ ਦੇਹਰਾਦੂਨ ਅਤੇ ਹਰਿਦੁਆਰ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਵੀ ਹਮਸਫ਼ਰ ਹੋਏ। 29 ਮਾਰਚ 1699 ਨੂੰ ਖਾਲਸਾ ਸਾਜਣ ਸਮੇਂ ਇਸ ਨੇ 'ਖੰਡੇ ਦੀ ਪਾਹੁਲ' ਲੈ ਕੇ ਭਾਈ ਮਨੀ ਸਿੰਘ ਨਾਮ ਪ੍ਰਾਪਤ ਕੀਤਾ। ਉਨ੍ਹਾਂ ਸਮਿਆਂ ਵਿਚ ਇਸ ਨੂੰ ਦਰਬਾਰ ਸਾਹਿਬ ਦਾ ਗ੍ਰੰਥੀ ਅਤੇ ਅੰਮ੍ਰਿਤਸਰ ਦੇ ਗੁਰਦੁਆਰਿਆਂ ਦਾ ਸਰਬਰਾਹ ਨਿਯੁਕਤ ਕੀਤਾ ਗਿਆ। ਭਾਈ ਮਨੀ ਸਿੰਘ ਲੋਹਗੜ੍ਹ ਦੀ ਜੰਗ (1 ਸਤੰਬਰ 1700) ਵਿਚ ਜ਼ਖ਼ਮੀ ਹੋਏ ਸਨ। 1706 ਦੇ ਸਮੇਂ ਇਹ ਗੁਰੂ ਗੋਬਿੰਦ ਸਿੰਘ ਨੂੰ ਤਲਵੰਡੀ ਸਾਬੋ ਵਿਚ ਮਿਲਿਆ। 30 ਅਕਤੂਬਰ 1706 ਤਕ ਗੁਰੂ ਸਾਹਿਬ ਨਾਲ ਰਿਹਾ ਅਤੇ ਫ਼ਰਵਰੀ-ਮਾਰਚ 1707 ਵਿਚ ਗੁਰੂ ਸਾਹਿਬ ਦੇ ਹੁਕਮ ਨਾਲ ਅੰਮ੍ਰਿਤਸਰ ਦੇ ਗੁਰਦੁਆਰਿਆਂ ਦੀ ਸੇਵਾ ਸੰਭਾਲੀ। ਅਪ੍ਰੈਲ 1709 ਨੂੰ ਹਰਿ ਸਹਾਏ ਭੱਟੀ ਦੇ ਮੁਖੀ

ਨੇ ਦਰਬਾਰ ਸਾਹਿਬ 'ਤੇ ਹਮਲਾ ਕੀਤਾ ਤਾਂ ਭਾਈ ਮਨੀ ਸਿੰਘ ਦੀ ਜਥੇਦਾਰੀ ਹੇਠ ਸਿੱਖਾਂ ਨੇ ਉਸ ਦਾ ਹਮਲਾ ਪਛਾੜ ਦਿੱਤਾ।

ਭਾਈ ਮਨੀ ਸਿੰਘ ਨੂੰ ਮੀਰ ਮੰਨੂ ਨੇ ਬੰਦ-ਬੰਦ ਕਟਵਾ ਕੇ ਜੂਨ 1734 ਵਿਚ ਤਸੀਹੇ ਦੇ ਕੇ ਲਾਹੌਰ ਵਿਚ ਸ਼ਹੀਦ ਕੀਤਾ। ਇਸ ਪਰਿਵਾਰ ਨਾਲ ਸੰਬੰਧਿਤ ਕਈ ਦਰਜਨ ਸਿੰਘਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ, ਜਿਨ੍ਹਾਂ ਦੀ ਸੂਚੀ ਕਾਫ਼ੀ ਲੰਮੀ ਹੈ। ਭਾਈ ਮਨੀ ਸਿੰਘ ਦੀ ਧਰਮਪਤਨੀ ਮਾਤਾ ਬਸੰਤ ਕੌਰ ਨੂੰ ਵੀ ਮੀਰ ਮੰਨੂ ਨੇ ਤਸੀਹੇ ਦੇ ਕੇ ਸ਼ਹੀਦ ਕੀਤਾ। 'ਗਿਆਨ ਰਤਨਾਵਲੀ', 'ਸਿੱਖਾਂ ਦੀ ਭਗਤਮਾਲਾ' ਅਤੇ 'ਦਸਮ ਗ੍ਰੰਥ' ਦੀ ਬੀੜ ਦੀ ਸੰਪਾਦਨਾ ਵੀ ਇਨ੍ਹਾਂ ਦੀ ਹੀ ਆਖੀ ਜਾਂਦੀ ਹੈ।

**ਭਾਈ ਗੁਰਬਖ਼ਸ਼**

ਇਹ ਦਿੱਲੀ ਦਾ ਮਸੰਦ, ਬਾਘਾ ਛੀਂਬੇ ਦਾ ਪੁੱਤਰ ਸੀ। ਜਦੋਂ ਮਾਰਚ 1664 ਨੂੰ ਔਰੰਗਜ਼ੇਬ ਦੇ ਕਹਿਣ 'ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਗਏ ਤਾਂ ਇਹ ਉਥੇ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਰਿਹਾ। ਇਹ ਔਰੰਗਜ਼ੇਬ ਦਾ ਖ਼ਾਸ ਚਮਚਾ ਸਮਝਿਆ ਜਾਂਦਾ ਸੀ। 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਅਨੁਸਾਰ ਭਾਈ ਗੁਰਬਖ਼ਸ਼ ਬਾਅਦ ਵਿਚ ਬਕਾਲਾ ਗਿਆ ਅਤੇ ਗੁਰੂ ਤੇਗ ਬਹਾਦਰ ਦੇ ਚਰਨ ਪਰਸੇ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਦਿੱਲੀ ਵਿਚ ਬੀਤੇ ਆਖ਼ਰੀ ਦਿਨਾਂ ਦੀ ਤਫ਼ਸੀਲ ਦਿੱਤੀ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਭਾਈ ਗੁਰਬਖ਼ਸ਼ ਦੀ ਸਲਾਹ 'ਤੇ ਹੀ ਔਰੰਗਜ਼ੇਬ ਨੇ ਬਾਲ-ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਕਰਾਮਾਤਾਂ ਵਿਖਾਉਣ ਲਈ ਕਿਹਾ, ਜਿਸ ਤਰ੍ਹਾਂ ਰਾਮ ਰਾਇ ਨੇ ਉਸ ਦੇ ਦਰਬਾਰ ਵਿਚ ਪਹਿਲਾਂ ਵਿਖਾਈਆਂ ਸਨ। ਸੋ ਬਾਦਸ਼ਾਹ ਨੇ ਲੋਕਾਂ ਨੂੰ ਅਗਲੇ ਕੰਮ-ਕਾਜ ਵਾਲੇ ਦਿਨ ਹਾਜ਼ਰ ਹੋਣ ਲਈ ਕਿਹਾ। ਕਿਹਾ ਜਾਂਦਾ ਹੈ ਕਿ ਔਰੰਗਜ਼ੇਬ ਨੇ ਗੁਰੂ ਜੀ ਦੇ ਵਿਸ਼ਵਾਸਪਾਤਰ ਖ਼ਾਸ ਕਰ ਦਿੱਲੀ ਦਾ ਮਸੰਦ ਗੁਰਬਖ਼ਸ਼, ਭਾਈ ਗੁਰਦਾਸ (ਬੇਟਾ ਬਹਿਲੋ), ਤਾਰਾ ਅਤੇ ਇਨ੍ਹਾਂ ਦੇ ਸਹਿਯੋਗੀ ਰਾਮ ਰਾਇ ਸਮੇਤ ਆਪਣੇ ਵੱਸ ਵਿਚ ਕਰ ਲਏ ਸਨ।

**ਭਾਈ ਗੁਰਦਾਸ**

ਭਾਈ ਗੁਰਦਾਸ, ਭਾਈ ਬਹਿਲੋ ਦਾ ਬੇਟਾ ਅਤੇ ਭਾਈ ਭਗਤਾ ਦਾ ਭਰਾਤਾ ਸੀ। ਕੁਝ ਸਮੇਂ ਲਈ ਇਹ ਗੁਰੂ ਹਰਿ ਰਾਇ ਸਾਹਿਬ ਦੀ ਸੇਵਾ ਵਿਚ ਕੀਰਤਪੁਰ ਸਾਹਿਬ ਹਾਜ਼ਰ ਰਿਹਾ। ਇਹ ਬਾਬਾ ਰਾਮ ਰਾਇ ਨਾਲ ਦਿੱਲੀ ਵੀ ਗਿਆ। ਜਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਜੋਤੀ ਜੋਤ ਸਮਾਏ ਤਾਂ ਮਾਤਾ ਬਸੀ ਦਾ ਹੁਕਮ ਪਾ ਕੇ ਇਸ ਨੇ 'ਗੁਰੂ ਗ੍ਰੰਥ ਸਾਹਿਬ' ਤੋਂ ਪਾਠ ਆਰੰਭ ਕੀਤਾ।

ਗੁਰੂ ਹਰਿ ਰਾਇ ਸਾਹਿਬ ਦੇ ਜੋਤੀ ਜੋਤ ਸਮਾਉਣ ਬਾਅਦ ਇਸ ਨੂੰ ਬਾਬਾ ਰਾਮ ਰਾਇ ਮਸੰਦ ਬਣਾ ਕੇ ਕੁਝ ਵਰ੍ਹੇ ਖੁਰਵਦੀ (ਦੇਹਰਾਦੂਨ) ਲੈ ਗਿਆ। ਇਹ ਬਾਬਾ ਰਾਮ ਰਾਇ ਦਾ ਬੜਾ ਭਰੋਸੇਯੋਗ ਮਸੰਦ ਸੀ। ਬਾਬਾ ਰਾਮ ਰਾਇ ਦੇ ਦੇਹਾਂਤ ਬਾਅਦ ਇਹ ਪੰਜਾਬ ਕੌਰ (ਧਰਮਪਤਨੀ ਬਾਬਾ ਰਾਮ ਰਾਇ) ਦਾ ਵੀ ਬੜਾ ਵਫ਼ਾਦਾਰ ਰਿਹਾ।

ਭਾਈ ਗੁਰਦਾਸ, ਗੁਰੂ ਅਰਜਨ ਸਾਹਿਬ ਦੇ ਪ੍ਰਮੁੱਖ ਸਿੱਖ ਭਾਈ ਬਹਿਲੋ (1553-1643) ਦਾ ਜਾਂਨਸ਼ੀਨ ਸੀ। ਬਾਬਾ ਰਾਮ ਰਾਇ ਦੇ ਦੇਹਾਂਤ (4 ਸਤੰਬਰ 1687) ਮਗਰੋਂ ਬਹੁਤ ਸਾਰੇ ਮਸੰਦਾਂ ਨੇ ਉਸ ਦੀ ਜਾਗੀਰ ਨੂੰ ਹੜੱਪ ਕਰਨ ਦੀ ਕੋਸ਼ਿਸ਼ ਕੀਤੀ। ਕੁਝ ਵਰ੍ਹੇ ਬਾਅਦ ਇਹ ਆਪਣੇ ਛੋਟੇ ਭਰਾਤਾ 'ਤਾਰਾ' ਨਾਲ ਗੁਰੂ ਗੋਬਿੰਦ ਸਿੰਘ ਸਾਹਿਬ ਕੋਲ ਹਾਜ਼ਰ ਰਿਹਾ। ਗੁਰੂ ਸਾਹਿਬ ਨੇ ਇਨ੍ਹਾਂ ਦੋਵਾਂ ਨੂੰ ਬਠਿੰਡੇ ਦੇ ਇਲਾਕੇ ਵੱਲ ਧਰਮ ਪ੍ਰਚਾਰ ਲਈ ਭੇਜਿਆ। ਇਹ ਕਾਫ਼ੀ ਸਮਾਂ ਅਨੰਦਪੁਰ ਸਾਹਿਬ ਵਿਚ ਵੀ ਰਿਹਾ, ਜਿਥੇ ਗੁਰੂ ਸਾਹਿਬ ਦੇ ਕਰਕਮਲਾਂ ਨਾਲ 'ਖੰਡੇ ਦੀ ਪਾਹੁਲ' ਲੈ ਕੇ ਗੁਰਦਾਸ ਸਿੰਘ ਹੋਇਆ। ਗੁਰੂ ਸਾਹਿਬ ਜਦੋਂ 26 ਦਸੰਬਰ 1705 ਨੂੰ ਪਿੰਡ ਭਗਤਾ ਗਏ ਸਨ ਤਾਂ ਇਕ ਰਾਤ ਇਨ੍ਹਾਂ ਦੇ ਪਾਸ ਠਹਿਰੇ ਸਨ। ਭਾਈ ਭਗਤਾ ਆਪਣੇ ਤਿੰਨ ਬੇਟਿਆਂ ਸੁਖਾ, ਚੰਦਰ ਭਾਨ ਅਤੇ ਆਸਾ ਰਾਮ ਨੂੰ ਨਾਲ ਲੈ ਕੇ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਰਿਹਾ।

**ਮੁਨਸ਼ੀ ਕਲਿਆਨ ਦਾਸ**

ਭਾਈ ਕਲਿਆਨ ਦਾਸ, ਦਿੱਲੀ ਦਾ ਰਹਿਣ ਵਾਲਾ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਮੁੱਖ ਸਿੱਖ ਸੀ। ਇਸ ਨੇ ਦਿੱਲੀ ਵਿਚ ਸਿੱਖਾਂ ਵਾਸਤੇ ਇਕ ਧਰਮਸ਼ਾਲਾ ਬਣਵਾਈ ਸੀ ਜੋ 'ਕਲਿਆਨੇ ਦੀ ਧਰਮਸ਼ਾਲਾ' ਕਰਕੇ ਪ੍ਰਸਿੱਧ ਸੀ। ਇਸ ਧਰਮਸ਼ਾਲਾ ਵਿਚ ਸਿੱਖ ਆ ਕੇ ਰੋਜ਼ ਮਿਲਦੇ ਸਨ। ਜਦੋਂ ਬਾਬਾ ਰਾਮ ਰਾਇ ਨੇ ਗੁਰਬਾਣੀ ਦੇ ਸ਼ਬਦ ਨੂੰ ਬਦਲਿਆ ਸੀ ਤਾਂ ਭਾਈ ਕਲਿਆਨ ਵੀ ਉਨ੍ਹਾਂ ਵਿਚੋਂ ਇਕ ਸੀ, ਜਿਨ੍ਹਾਂ ਭਾਈ ਦਰਘਾ ਮੱਲ ਨਾਲ ਮਿਲ ਕੇ ਇਸ ਦੀ ਸੂਚਨਾ ਗੁਰੂ ਹਰਿ ਰਾਇ ਸਾਹਿਬ ਨੂੰ ਦਿੱਤੀ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਸਮੇਂ ਇਹ ਵੀ ਦਿੱਲੀ ਵਿਚ ਹਾਜ਼ਰ ਸੀ। ਜਦੋਂ (ਗੁਰੂ) ਤੇਗ ਬਹਾਦਰ ਸਾਹਿਬ ਦਿੱਲੀ ਵਿਚ ਮਾਰਚ 1664 ਨੂੰ ਆਏ ਸਨ ਤਾਂ ਉਹ ਇਸੇ ਦੀ ਧਰਮਸ਼ਾਲਾ ਵਿਚ ਠਹਿਰੇ ਸਨ। ਬਾਬਾ ਗੁਰਦਿੱਤਾ ਰੰਧਾਵਾ (ਬਾਬਾ ਬੁੱਢਾ ਜੀ ਦਾ ਜਾਂਨਸ਼ੀਨ) 11 ਨਵੰਬਰ 1675 ਵਿਚ ਇਸੇ ਧਰਮਸ਼ਾਲਾ ਵਿਚ ਅਕਾਲ ਚਲਾਣਾ ਕਰ ਗਏ ਸਨ।

**ਭਾਈ ਦਰਿਆ**

ਭਾਈ ਦਰਿਆ, ਭਾਈ ਮੂਲੇ ਦਾ ਬੇਟਾ ਅਤੇ ਭਾਈ ਰਾਓ ਪਰਮਾਰ ਦਾ ਪੋਤਾ ਸੀ। ਇਸ ਦਾ ਜਨਮ ਪਿੰਡ ਅਲੀਪੁਰ (ਜ਼ਿਲ੍ਹਾ ਮੁਜ਼ੱਫ਼ਰਾਬਾਦ, ਪਾਕਿਸਤਾਨ) ਵਿਚ ਹੋਇਆ। ਭਾਈ ਦਰਿਆ, ਭਾਈ ਬਲੂ ਦਾ ਛੋਟਾ ਭਰਾਤਾ ਸੀ। ਯਾਦ ਰਹੇ ਭਾਈ ਬਲੂ, ਭਾਈ ਮਨੀ ਸਿੰਘ ਜੀ ਦੇ ਦਾਦਾ ਜੀ ਸਨ। ਭਾਈ ਦਰਿਆ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਸਿੱਖ ਧਰਮ ਵਿਚ ਪ੍ਰਵੇਸ਼ ਕੀਤਾ ਸੀ। ਇਹ ਗੁਰੂ ਸਾਹਿਬ ਦਾ ਪ੍ਰਮੁੱਖ ਭਰੋਸੇਯੋਗ ਸਿੱਖ ਸੀ। ਜਦੋਂ ਗੁਰੂ ਤੇਗ ਬਹਾਦਰ ਲੰਮੇ ਪ੍ਰਚਾਰ-ਸਫ਼ਰ ਲਈ ਜੂਨ 1656 ਨੂੰ ਨਿਕਲੇ ਸਨ ਤਾਂ ਇਹ ਵੀ ਗੁਰੂ ਸਾਹਿਬ ਦੇ ਨਾਲ ਹਮਸਫ਼ਰ ਸੀ। ਬਾਬਾ ਰਾਮ ਰਾਇ ਦੇ ਗੁਰਬਾਣੀ 'ਚ ਗ਼ਲਤ ਅਰਥ ਕਰਨ ਦੀ ਤਫ਼ਸੀਲ ਦੇਣ ਲਈ, ਇਹ ਵੀ ਭਾਈ

ਦਰਘਾ ਮੱਲ ਦਾ ਬਚਨ ਪਾ ਕੇ ਗੁਰੂ ਹਰਿ ਰਾਇ ਸਾਹਿਬ ਕੋਲ ਕੀਤਰਪੁਰ ਸਾਹਿਬ ਆਇਆ ਸੀ। ਭਾਈ ਦਰਿਆ ਉਨ੍ਹਾਂ ਚਾਰ ਸਿੱਖਾਂ ਵਿਚ ਵੀ ਸ਼ਾਮਲ ਸੀ, ਜੋ ਗੁਰੂ ਹਰਿਕ੍ਰਿਸ਼ਨ ਸਾਹਿਬ ਦੀਆਂ ਅਸਥੀਆਂ ਦਿੱਲੀ ਤੋਂ ਕੀਰਤਪੁਰ ਸਾਹਿਬ ਲੈ ਕੇ ਆਏ ਸੀ।

ਭਾਈ ਦਰਿਆ ਦੇ ਸਪੁੱਤਰ ਭਾਈ ਗੋਕਲ ਸਿੰਘ ਨੇ ਨਿਰਮੋਹਗੜ੍ਹ ਦੀ ਜੰਗ ਵਿਚ 14 ਅਕਤੂਬਰ 1700 ਨੂੰ ਸ਼ਹੀਦੀ ਪ੍ਰਾਪਤ ਕੀਤੀ। ਇਸ ਦੇ ਦੂਜੇ ਬੇਟੇ ਭਾਈ ਆਲਮ ਸਿੰਘ ਅਤੇ ਪੋਤੇ ਗੁਲਜ਼ਾਰਾ ਸਿੰਘ 24 ਜੂਨ 1734 ਨੂੰ ਭਾਈ ਮਨੀ ਸਿੰਘ ਨਾਲ ਲਾਹੌਰ ਵਿਚ ਸ਼ਹੀਦ ਹੋਏ ਸਨ।

**ਭਾਈ ਜੱਗੂ**

ਭਾਈ ਜੱਗੂ ਚੌਹਾਨ, ਭਾਈ ਪਦਮ ਰਾਇ ਦਾ ਬੇਟਾ ਸੀ। ਭਾਈ ਕੋਲਜੀ ਦਾਸ ਇਸ ਦੇ ਦਾਦਾ ਅਤੇ ਪੜਦਾਦੇ ਦਾ ਨਾਂ ਭਾਈ ਅੰਬੀਆ ਹੱਜਾਵਤ ਸੀ। ਇਹ ਰਾਜਪੂਤ ਚੌਹਾਨ ਦੋਬੁਰਜੀ ਉਦੇ ਕਰਨ ਵਾਲੀ (ਜ਼ਿਲ੍ਹਾ ਸਿਆਲਕੋਟ, ਪਾਕਿਸਤਾਨ) ਦੇ ਰਹਿਣ ਵਾਲੇ ਸਨ। ਭਾਈ ਪਦਮ ਰਾਇ ਗੁਰੂ ਹਰਿਗੋਬਿੰਦ ਸਾਹਿਬ ਦਾ ਵਿਸ਼ਵਾਸੀ ਸੇਵਕ ਸੀ। ਜਿਨ੍ਹਾਂ ਚਾਰ ਸਿੱਖਾਂ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਵਿਸ਼ਵਾਸੀ ਸੇਵਕ ਸੀ। ਜਿਨ੍ਹਾਂ ਚਾਰ ਸਿੱਖਾਂ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਵਿਸ਼ਵਾਸੀ ਸੇਵਕ ਸੀ। ਜਿਨ੍ਹਾਂ ਚਾਰ ਸਿੱਖਾਂ ਨੇ ਗੁਰੂ ਹਰਿਕ੍ਰਿਸਨ ਸਾਹਿਬ ਦੀਆਂ ਅਸਥੀਆਂ ਦਿੱਲੀ ਤੋਂ ਕੀਰਤਪੁਰ ਸਾਹਿਬ ਲਿਆਂਦੀਆਂ ਸਨ, ਉਨ੍ਹਾਂ ਵਿਚ ਭਾਈ ਜੱਗੂ ਚੌਹਾਨ ਵੀ ਸੀ।

ਗੁਰੂ ਤੇਗ ਬਹਾਦਰ ਸਾਹਿਬ ਨੂੰ ਜਦੋਂ ਬਕਾਲੇ ਵਿਚ 11 ਅਗਸਤ 1664 ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪੀ ਗਈ ਤਾਂ ਭਾਈ ਜੱਗੂ ਚੌਹਾਨ ਵੀ ਉਥੇ ਹਾਜ਼ਰ ਸੀ। ਇਸੇ ਭਾਈ ਜੱਗੂ ਦੇ ਦੋ ਬੇਟਿਆਂ ਨੇ ਗੁਲੇਰ ਦੀ ਜੰਗ (18 ਫ਼ਰਵਰੀ, 1696) ਨੂੰ ਸ਼ਹੀਦੀ ਜਾਮ ਪੀਤਾ ਸੀ। ਭਾਈ ਦੁਰਗਾ ਦਾਸ, ਭਾਈ ਆਲਮ ਸਿੰਘ ਨਚਣਾ, ਸੰਗਤ ਰਾਇ ਅਤੇ ਹਨੂੰਮੰਤ ਇਸੇ ਪਰਿਵਾਰ ਨਾਲ ਸੰਬੰਧ ਰੱਖਦੇ ਸਨ।

**ਭਾਈ ਨਾਨੂੰ ਸਿੰਘ ਦਿਲਵਾਲੀ**

ਇਸ ਦਾ ਪਹਿਲਾ ਨਾਂ ਭਾਈ ਨਾਨੂੰ ਰਾਮ ਸੀ ਜੋ ਦਰਜ਼ੀ ਭਾਈ ਬਾਘੇ ਦਾ ਬੇਟਾ ਸੀ ਅਤੇ ਅਜੋਕੀ ਦਿਲਵਾਲੀ ਗੇਟ, ਦਿੱਲੀ ਦਾ ਰਹਿਣ ਵਾਲਾ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀਆਂ ਅਸਥੀਆਂ ਦਿੱਲੀ ਤੋਂ ਕੀਰਤਪੁਰ ਸਾਹਿਬ ਲਿਆਉਣ ਵਾਲੇ ਚਾਰ ਸਿੱਖਾਂ ਵਿਚ ਇਹ ਵੀ ਸੀ। ਇਹ ਬੜਾ ਬਹਾਦਰ ਯੋਧਾ ਸੀ। ਜਦੋਂ ਦਿੱਲੀ ਦੇ ਚਾਂਦਨੀ ਚੌਂਕ ਵਿਚ 11 ਨਵੰਬਰ 1675 ਨੂੰ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕੀਤਾ ਗਿਆ ਤਾਂ ਇਹ ਦੋ ਹੋਰ ਸਿੱਖਾਂ ਨਾਲ ਖ਼ੁਫ਼ੀਆ ਪਲਾਨ ਅਨੁਸਾਰ ਗੁਰੂ ਸਾਹਿਬ ਦਾ ਸਰੀਰ ਲੱਖੀ ਰਾਇ ਯਾਦਵ (ਬਨਜਾਰਾ) ਦੇ ਕਾਰਵਾਂ ਦੇ ਸਹਾਰੇ ਚੁੱਕ ਕੇ ਲੈ ਗਏ ਸਨ। ਭਾਈ ਜੇਠਾ, ਭਾਈ ਨਾਨੂੰ ਰਾਮ ਅਤੇ ਭਾਈ ਉਦੇ ਰਾਠੌਰ ਨੇ ਬੜੀ ਫੁਰਤੀ ਨਾਲ ਗੁਰੂ ਤੇਗ ਬਹਾਦਰ ਸਾਹਿਬ ਦਾ ਕੱਟਿਆ ਹੋਇਆ ਸੀਸ ਚਾਂਦਨੀ ਚੌਂਕ 'ਚੋਂ ਚੁੱਕ ਕੇ ਭਾਈ

ਜੈਠਾ ਦੇ ਘਰ ਦਿਲਵਾਲੀ ਗੇਟ ਲੈ ਗਏ। ਭਾਈ ਜੈਠਾ ਜੀ ਨੇ ਸੀਸ ਨੂੰ ਰੁਮਾਲਿਆਂ ਵਿਚ ਲਪੇਟਿਆ ਅਤੇ ਆਨੰਦਪੁਰ ਸਾਹਿਬ ਵੱਲ ਰਵਾਨਾ ਹੋ ਗਿਆ। ਰਸਤੇ ਵਿਚ ਉਸ ਨਾਲ ਪਲਾਨ ਅਨੁਸਾਰ ਭਾਈ ਨਾਨੂੰ ਰਾਮ ਅਤੇ ਭਾਈ ਉਦੇ ਸਿੰਘ ਹਮਸਫ਼ਰ ਹੋਏ। 16 ਨਵੰਬਰ 1675 ਨੂੰ ਇਹ ਤਿੰਨੇ ਕੀਰਤਪੁਰ ਸਾਹਿਬ ਪੁੱਜੇ ਜਿਥੇ ਗੁਰੂ ਗੋਬਿੰਦ ਸਿੰਘ ਸਾਹਿਬ ਅੱਗੇ 'ਸੀਸ' ਭੇਟ ਕੀਤਾ। ਇਹ ਭਾਈ ਨਾਨੂੰ ਰਾਮ ਹੀ ਸਨ, ਜਿਨ੍ਹਾਂ ਮਾਰਚ 1698 ਨੂੰ ਮਸੰਦਾਂ ਦੀਆਂ ਅਸਿੱਖ ਹਰਕਤਾਂ ਬਾਰੇ ਗੁਰੂ ਸਾਹਿਬ ਨੂੰ ਜਾਣਕਾਰੀ ਦਿੱਤੀ ਸੀ। ਭਾਈ ਨਾਨੂੰ ਰਾਮ ਨੇ 'ਖੰਡੇ ਦੀ ਪਾਹੁਲ' ਪੰਜਵੇਂ ਬੈਚ ਵਿਚ ਪਹਿਲੇ ਹੀ ਦਿਨ ਕਲਗੀਧਰ ਪਿਤਾ ਤੋਂ ਲਈ ਸੀ ਅਤੇ ਭਾਈ ਨਾਨੂੰ ਸਿੰਘ ਅਖਵਾਏ। ਇਸ ਦੇ ਪੁੱਤਰ ਭਾਈ ਘਰਬਾਰਾ ਸਿੰਘ ਨੇ ਅਗੰਮਗੜ੍ਹ ਦੀ ਲੜਾਈ (31 ਅਗਸਤ 1700) ਵਿਚ ਸ਼ਹੀਦੀ ਪ੍ਰਾਪਤ ਕੀਤੀ। ਭਾਈ ਨਾਨੂੰ ਸਿੰਘ ਨੇ ਚਮਕੌਰ ਦੀ ਜੰਗ (7 ਦਸੰਬਰ 1705) ਵਿਚ ਸ਼ਹੀਦੀ ਪਾਈ। ਭਾਈ ਤੁਲਸਾ ਦਾਸ ਅਤੇ ਭਾਈ ਗੁਰਬਖ਼ਸ਼ ਰਾਇ ਦਿੱਲੀ ਦੇ ਮਸੰਦ ਇਸ ਦੇ ਭਰਾ ਸਨ।

**ਭਾਈ ਸੰਗਤ**

ਭਾਈ ਸੰਗਤ ਨੂੰ ਭਾਈ ਫੇਰੂ ਦੇ ਨਾਂ ਨਾਲ ਵੀ ਸਿੱਖ ਇਤਿਹਾਸ ਵਿਚ ਯਾਦ ਕੀਤਾ ਜਾਂਦਾ ਹੈ। ਇਸ ਦਾ ਜਨਮ 1640 ਵਿਚ ਭਾਈ ਬਿੰਨਾ ਉੱਪਲ ਦੇ ਘਰ ਪਿੰਡ ਅੰਬਾਮਾੜੀ (ਮੀਆਂ ਕੇ ਮੌੜ, ਲਾਹੌਰ) ਵਿਚ ਹੋਇਆ। 1656 ਵਿਚ ਇਹ ਗੁਰੂ ਹਰਿ ਰਾਇ ਸਾਹਿਬ ਦਾ ਸਿੱਖ ਬਣਿਆ। ਗੁਰੂ ਸਾਹਿਬ ਨੇ ਇਸ ਦਾ ਨਾਂ ਭਾਈ ਫੇਰੂ ਰਖਿਆ ਕਿਉਂਕਿ ਇਹ ਵਪਾਰ ਲਈ ਫੇਰੀ ਪਾਉਂਦਾ ਗੁਰੂ ਸਾਹਿਬ ਦੀ ਸ਼ਰਨ ਆਇਆ ਸੀ।

ਭਾਈ ਫੇਰੂ (ਸੰਗਤ) ਵੀ ਉਨ੍ਹਾਂ ਚਾਰ ਸਿੱਖਾਂ ਨਾਲ ਸ਼ਾਮਲ ਸੀ, ਜਿਨ੍ਹਾਂ ਗੁਰੂ ਹਰਿਕ੍ਰਿਸ਼ਨ ਸਾਹਿਬ ਦੀਆਂ ਅਸਥੀਆਂ ਦਿੱਲੀ ਤੋਂ ਕੀਰਤਪੁਰ ਸਾਹਿਬ ਲਿਆਂਦੀਆਂ ਸਨ। ਜਦੋਂ ਗੁਰੂ ਤੇਗ ਬਹਾਦਰ ਸਾਹਿਬ ਨੂੰ 11 ਅਗਸਤ 1664 ਨੂੰ ਬਕਾਲਾ ਵਿਚ ਗੁਰਗੱਦੀ ਬਖ਼ਸ਼ੀ ਗਈ ਸੀ ਤਾਂ ਇਹ ਵੀ ਉਥੇ ਹਾਜ਼ਰ ਸੀ। ਭਾਈ ਫੇਰੂ ਨੂੰ 'ਨੱਕਾ ਇਲਾਕੇ' ਦਾ ਮਸੰਦ ਥਾਪਿਆ ਗਿਆ ਸੀ। ਜਦੋਂ ਗੁਰੂ ਤੇਗ ਬਹਾਦਰ ਸਾਹਿਬ ਨੂੰ 8 ਨਵੰਬਰ 1665 ਵਿਚ ਧਮਤਾਨ ਤੋਂ ਗਿਫ਼ਤਾਰ ਕੀਤਾ ਗਿਆ ਸੀ ਤਾਂ ਭਾਈ ਫੇਰੂ ਨੂੰ ਵੀ ਹੋਰ ਸਿੱਖਾਂ ਨਾਲ ਗ੍ਰਿਫ਼ਤਾਰ ਕੀਤਾ ਗਿਆ ਸੀ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਦੋਂ ਮਾਰਚ 1697 ਵਿਚ ਮਸੰਦਾਂ ਦੀ ਮੰਦ-ਕਰਨੀ ਕਾਰਨ ਹਾਜ਼ਰ ਹੋਣ ਲਈ ਹੁਕਮ ਕੀਤਾ ਤਾਂ ਭਾਈ ਫੇਰੂ ਨੂੰ ਵੀ ਫੜ ਕੇ ਅਨੰਦਪੁਰ ਸਾਹਿਬ ਲਿਆਂਦਾ ਗਿਆ। ਇਹ ਆਪਣੀ ਦਾੜ੍ਹੀ ਆਪਣੇ ਹੱਥੀਂ ਫੜ ਕੇ ਅਦਬ ਨਾਲ ਗੁਰੂ ਸਾਹਿਬ ਦੇ ਹਜ਼ੂਰ ਹਾਜ਼ਰ ਹੋਇਆ। ਗੁਰੂ ਸਾਹਿਬ ਨੇ ਇਸ ਦੇ ਉੱਚੇ ਆਚਰਣ ਅਤੇ ਨਿੰਮਰਤਾ ਕਾਰਨ ਇਸ ਨੂੰ 'ਸੱਚੀ ਦਾੜ੍ਹੀ' ਅਤੇ 'ਸੰਗਤ ਸਾਹਿਬ' ਦੇ ਖ਼ਿਤਾਬ ਬਖ਼ਸ਼ੇ। ਗੁਰੂ ਸਾਹਿਬ ਕੋਲੋਂ 'ਖੰਡੇ ਦੀ ਪਾਹੁਲ' ਲੈ ਕੇ ਭਾਈ ਸੰਗਤ ਸਿੰਘ ਹੋਏ ਪਰ ਸਿੱਖ ਪੰਥ ਵਿਚ ਭਾਈ ਫੇਰੂ ਦੇ ਨਾਂ ਨਾਲ ਹੀ ਪ੍ਰਸਿੱਧ ਹੋਏ।

ਭਾਈ ਫੇਰੂ ਸਿੰਘ ਨੇ ਤਾਰਾ ਗੜ੍ਹ ਦੀ ਜੰਗ (ਅਨੰਦਪੁਰ ਸਾਹਿਬ ਵਿਚ) 29 ਅਗਸਤ 1700 ਨੂੰ ਸ਼ਹੀਦੀ ਪ੍ਰਾਪਤ ਕੀਤੀ। ਇਕ ਵੇਰ ਭਾਈ ਫੇਰੂ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ 'ਸੁਹੇਲੀ' ਨਾਮ ਦੀ ਘੋੜੀ ਅਤੇ ਹੋਰ ਕੀਮਤੀ ਵਸਤੂਆਂ ਗੁਰੂ ਦਰਬਾਰ ਵਿਚ ਅਰਪਨ ਕੀਤੀਆਂ ਸਨ। ਗੁਰੂ ਹਰਿ ਰਾਇ ਸਾਹਿਬ ਨੇ ਇਸ ਨੂੰ 'ਸੰਗਤ ਸਾਹਿਬੀਏ' ਦੀ ਬਖ਼ਸ਼ਿਸ਼ ਕੀਤੀ ਸੀ।

# ਗੁਰਦੁਆਰੇ, ਅਸਥਾਨ ਤੇ ਯਾਦ-ਚਿੰਨ੍ਹ

ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜਦੋਂ ਸ਼ਾਹੀ ਸੱਦੇ 'ਤੇ ਦਿੱਲੀ ਗਏ ਤਾਂ ਉਨ੍ਹਾਂ ਨੇ ਅਨੇਕਾਂ ਨਗਰਾਂ ਵਿਚੋਂ ਸਫ਼ਰ ਤਹਿ ਕੀਤਾ। ਗੁਰੂ ਸਾਹਿਬ ਨੇ ਇਸ ਸਾਰੇ ਸਫ਼ਰ ਵਿਚ ਧਰਮ ਪ੍ਰਚਾਰ ਦੇ ਨਾਲ-ਨਾਲ ਲੋਕਾਂ ਦੀ ਆਰਥਿਕ ਮੰਦਹਾਲੀ ਨੂੰ ਸੁਧਾਰਨ ਲਈ ਵੀ ਉਤਸ਼ਾਹਿਤ ਕੀਤਾ। ਗੁਰੂ ਸਾਹਿਬ ਦੇ ਸਿੱਖਾਂ ਨੇ ਗੁਰੂ ਸਾਹਿਬ ਦੀ ਯਾਦ ਵਿਚ ਕੁਝ ਗੁਰਦੁਆਰੇ ਤੇ ਅਸਥਾਨ ਉਸਾਰੇ ਹਨ। ਇਨ੍ਹਾਂ ਵਿਚੋਂ ਕੁਝ ਗੁਰਦੁਆਰਿਆਂ, ਅਸਥਾਨਾਂ ਤੇ ਨਗਰਾਂ ਦਾ ਸੰਖੇਪ ਵਿਚ ਜ਼ਿਕਰ ਅੱਖਰ-ਕ੍ਰਮ ਅਨੁਸਾਰ ਹੇਠਾਂ ਕਰ ਰਹੇ ਹਾਂ :

**ਅੰਬਾਲਾ**

ਅੰਬਾਲਾ, ਹਰਿਆਣਾ ਦਾ ਪ੍ਰਮੁੱਖ ਸ਼ਹਿਰ ਹੈ ਜਿਥੇ ਗੁਰੂ ਸਾਹਿਬ ਦੀ ਯਾਦ ਵਿਚ ਇਤਿਹਾਸਕ ਗੁਰਦੁਆਰੇ ਬਣੇ ਹੋਏ ਹਨ। ਅੰਬਾਲਾ ਦਾ ਅਕਸ਼ਾਸ਼ 30°-23' ਅਤੇ ਰੇਖਾਸ਼ ਦੇਸ਼ਾਂਤਰ 76°-47' ਹੈ।

ਅੰਬਾਲਾ ਸ਼ਹਿਰ, ਅੰਬਾ ਰਾਜਪੂਤਾਂ ਨੇ 14ਵੀਂ ਸਦੀ ਵਿਚ ਵਸਾਇਆ ਸੀ। 1770 ਤੋਂ 1823 ਤਕ ਇਸ 'ਤੇ ਰਾਜਾ ਗੁਰਬਖ਼ਸ਼ ਸਿੰਘ ਨੇ ਰਾਜ ਕੀਤਾ। ਉਨ੍ਹਾਂ ਤੋਂ ਬਾਅਦ ਉਸ ਦੀ ਧਰਮਪਤਨੀ ਰਾਣੀ ਦਇਆ ਕੌਰ ਨੇ ਰਾਜ ਕੀਤਾ। ਆਖ਼ਰ ਅੰਗਰੇਜ਼ਾਂ ਨੇ ਅੰਬਾਲੇ ਨੂੰ ਆਪਣੇ ਨਾਲ ਮਿਲਾ ਲਿਆ। ਇਥੇ ਜੋ ਗੁਰੂ ਸਾਹਿਬਾਨ ਦੇ ਇਤਿਹਾਸਕ ਗੁਰਦੁਆਰੇ ਹਨ ਉਨ੍ਹਾਂ ਵਿਚ ਗੁਰੂ ਗੋਬਿੰਦ ਸਿੰਘ ਦਾ ਇਤਿਹਾਸਕ ਗੁਰਦੁਆਰਾ ਬਾਦਸ਼ਾਹੀ ਬਾਗ਼, ਗੁਰਦੁਆਰਾ ਪਾਤਸ਼ਾਹੀ ਦਸਵੀਂ ਗੋਬਿੰਦਪੁਰ, ਗੁਰਦੁਆਰਾ ਮੰਜੀ ਸਾਹਿਬ (ਗੁਰੂ ਹਰਿਗੋਬਿੰਦ ਸਾਹਿਬ), ਗੁਰਦੁਆਰਾ ਸਤਿਸੰਗ ਸਾਹਿਬ, ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਸੰਬੰਧਿਤ ਹਨ। ਗੁਰਦੁਆਰਾ ਸੀਸ ਗੰਜ ਸਾਹਿਬ, ਗੁਰੂ ਤੇਗ ਬਹਾਦਰ ਸਾਹਿਬ ਨਾਲ ਸੰਬੰਧਿਤ ਹੈ।

ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਜਾਣ ਸਮੇਂ ਅੰਬਾਲਾ ਵਿਚੋਂ ਹੋ ਕੇ ਗਏ ਸਨ ਪਰ ਗੁਰੂ ਸਾਹਿਬ ਦੀ ਯਾਦ ਵਿਚ ਕੋਈ ਗੁਰਦੁਆਰਾ ਨਹੀਂ ਬਣਿਆ।

**ਕਰਨਾਲ**

ਹਰਿਆਣਾ ਜ਼ਿਲ੍ਹੇ ਵਿਚ ਕਰਨਾਲ ਸ਼ਹਿਰ ਆਉਂਦਾ ਹੈ ਜੋ ਇਤਿਹਾਸਕ ਸ਼ਾਹ-ਰਾਹ 'ਤੇ ਦਿੱਲੀ ਦੇ ਉੱਤਰ ਵੱਲ 123 ਕਿਲੋਮੀਟਰ ਦੂਰ ਹੈ। ਇਸ ਸ਼ਹਿਰ ਵਿਚ ਗੁਰੂ ਨਾਨਕ ਸਾਹਿਬ 1515 ਵਿਚ ਆ ਕੇ ਇਕ ਸ਼ੇਖ਼ ਤਾਹਿਰ ਨਾਲ ਧਾਰਮਿਕ ਵਿਚਾਰਾਂ ਕੀਤੀਆਂ ਸਨ।

ਕਰਨਾਲ ਦਾ ਅਕਸ਼ਾਸ਼ 29°-42' ਅਤੇ ਰੇਖਾਸ਼ ਦੇਸ਼ਾਂਤਰ 76°-59' ਹੈ। ਗੁਰੂ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਮੰਜੀ ਸਾਹਿਬ' ਬਣਿਆ ਹੋਇਆ ਹੈ। ਗੁਰ ਤੇਗ ਬਹਾਦਰ ਸਾਹਿਬ ਵੀ ਦਿੱਲੀ ਤੋਂ ਲਖਨੌਰ ਜਾਣ ਸਮੇਂ 1670 ਵਿਚ ਇਥੇ ਆਏ ਸਨ। ਇਹ ਗੁਰਦੁਆਰਾ 'ਮਹੱਲਾ ਠਠੇਰਾਂ' ਵਿਚ ਹੈ।

ਗੁਰੂ ਹਰਿਕ੍ਰਿਸ਼ਨ ਸਾਹਿਬ ਜਦੋਂ ਦਿੱਲੀ ਮਾਰਚ 1664 ਨੂੰ ਗਏ ਸਨ ਤਾਂ ਉਹ ਵੀ ਕਰਨਾਲ ਵਿਚੋਂ ਹੋ ਕੇ ਗਏ ਸਨ ਪਰ ਗੁਰੂ ਸਾਹਿਬ ਦੀ ਯਾਦ ਵਿਚ ਕੋਈ ਇਤਿਹਾਸਕ ਗੁਰਦੁਆਰਾ ਅਜੇ ਤਕ ਉਸਾਰਿਆ ਨਹੀਂ ਗਿਆ। 1709 ਵਿਚ ਇਸ ਨਗਰ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਫ਼ਤਹਿ ਕੀਤਾ ਸੀ। ਕਰਨਾਲ ਦੇ ਗੁਰਦੁਆਰਿਆਂ ਦਾ ਪ੍ਰਬੰਧ ਮੁਕਾਮੀ ਕਮੇਟੀ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਕੀਰਤਪੁਰ ਸਾਹਿਬ**

ਪੰਜਾਬ ਦੇ ਜ਼ਿਲ੍ਹਾ ਰੂਪ ਨਗਰ (ਰੋਪੜ) ਵਿਚ ਸ਼ਿਵਾਲਕ ਦੀਆਂ ਪਹਾੜੀਆਂ ਦੇ ਦਾਮਨ ਵਿਚ ਕਸਬਾ ਕੀਰਤਪੁਰ ਸਾਹਿਬ ਆਉਂਦਾ ਹੈ। ਕੀਰਤਪੁਰ ਸਾਹਿਬ ਦਾ ਅਕਸ਼ਾਸ਼ 76°-35' ਅਤੇ ਰੇਖਾਸ਼ ਦੇਸ਼ਾਂਤਰ 31°-11' ਹੈ। ਕੀਰਤਪੁਰ ਸਾਹਿਬ ਪਿੰਡ ਦੀ ਨੀਂਹ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮ ਅਨੁਸਾਰ ਬਾਬਾ ਗੁਰਦਿੱਤਾ ਜੀ ਨੇ ਰੱਖੀ ਸੀ। 'ਭੱਟ ਵਹੀਆਂ' ਅਨੁਸਾਰ ਇਸ ਪਿੰਡ ਦੀ ਨੀਂਹ ਗੁਰੂ ਨਾਨਕ ਸਾਹਿਬ ਦੇ ਵੱਡੇ ਬੇਟੇ ਸ੍ਰੀਚੰਦ ਨੇ 1 ਮਈ 1626 ਨੂੰ ਰੱਖੀ ਸੀ।

ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਅਤੇ ਫ਼ਗਵਾੜੇ ਦੀਆਂ ਲੜਾਈਆਂ ਤੋਂ ਬਾਅਦ 1635 ਵਿਚ ਕੀਰਤਪੁਰ ਸਾਹਿਬ ਰਹਿਣ ਲੱਗ ਪਏ। ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜਨਮ ਵੀ ਇਸੇ ਨਗਰ ਵਿਚ ਹੋਏ ਹਨ। ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਵੀ ਕਈ ਵੇਰ ਇਥੇ ਠਹਿਰੇ ਸਨ। ਇਕ ਹੋਰ ਸੋਮੇ ਅਨੁਸਾਰ ਗੁਰੂ ਨਾਨਕ ਸਾਹਿਬ ਵੀ ਆਪਣੀ ਇਕ ਉਦਾਸੀ ਸਮੇਂ ਇਥੇ ਆਏ ਸਨ। ਇਸ ਨਗਰ ਵਿਚ ਛੇ ਗੁਰੂ ਸਾਹਿਬਾਨ ਦੇ ਇਤਿਹਾਸਕ ਅਸਥਾਨ ਕਾਇਮ ਹਨ। ਗੁਰੂ ਸਾਹਿਬਾਨ ਤੋਂ ਇਲਾਵਾ ਬਾਬਾ ਸ੍ਰੀ ਚੰਦ, ਬਾਬਾ ਗੁਰਦਿੱਤਾ ਜੀ ਅਤੇ ਬੀਬੀ ਰੂਪ ਕੌਰ (ਪੁੱਤਰੀ ਗੁਰੂ ਹਰਿ ਰਾਇ ਸਾਹਿਬ) ਦੇ ਇਤਿਹਾਸਕ ਅਸਥਾਨ ਵੀ ਇਥੇ ਬਣੇ ਹੋਏ ਹਨ। ਸ਼ੀਸ਼ ਮਹਿਲ, ਉਹ ਪਹਿਲੀ ਇਮਾਰਤ ਹੈ ਜੋ 1624 ਵਿਚ ਕੀਰਤਪੁਰ ਦੀ ਨੀਂਹ ਰੱਖਣ ਮਗਰੋਂ ਬਣੀ ਹੈ। ਇਹ ਅਸਲੋਂ ਬਾਬਾ ਗੁਰਦਿੱਤਾ ਜੀ ਦਾ ਘਰ ਸੀ, ਜਿਸ ਵਿਚ ਮਈ 1635 ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਰਹਿੰਦੇ ਰਹੇ ਹਨ। ਇਸ ਥਾਂ ਤੇ 1624 ਤੋਂ ਬਾਅਦ ਖ਼ਾਸਕਰ 1635 ਤੋਂ 1663 ਤਕ ਗੁਰੂ ਪਰਿਵਾਰ ਦਾ ਘਰ ਸੀ। ਗੁਰੂ ਹਰਿ ਰਾਇ ਸਾਹਿਬ (16 ਜਨਵਰੀ 1630) ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ (20 ਜੁਲਾਈ, 1652) ਦਾ ਜਨਮ ਇਸੇ ਥਾਂ ਹੋਇਆ ਸੀ। ਬਾਬਾ ਰਾਮ ਰਾਇ ਅਤੇ ਬੀਬੀ ਰੂਪ ਕੌਰ ਦਾ ਜਨਮ ਵੀ ਇਸੇ ਗ੍ਰਹਿ ਵਿਖੇ ਹੋਇਆ ਸੀ। ਗੁਰੂ ਤੇਗ

ਬਹਾਦਰ ਸਾਹਿਬ ਦੇ ਚੱਕ ਨਾਨਕੀ ਜਾਣ ਮਗਰੋਂ ਇਸ ਦੀ ਇਮਾਰਤ ਢਹਿੰਦੀ ਗਈ ਅਤੇ ਆਸ-ਪਾਸ ਦੇ ਲੋਕਾਂ ਨੇ ਕਬਜ਼ਾ ਕਰ ਲਿਆ। ਪੁਰਾਣੀ ਇਮਾਰਤ ਢਾਹ ਕੇ ਨਵੀਂ ਇਮਾਰਤ ਜੋ ਲੰਮੀ ਅਤੇ ਸੁੰਦਰ ਹੈ, ਉਸਾਰੀ ਗਈ ਹੈ। 'ਸ਼ੀਸ਼-ਮਹਿਲ' ਪ੍ਰਸਿੱਧ ਹੋਣ ਕਾਰਨ ਹੀ ਹੁਣ ਨਵੀਂ ਇਮਾਰਤ ਦੇ ਅੰਦਰ ਸ਼ੀਸ਼ੇ ਲਾਏ ਗਏ ਹਨ ਅਤੇ ਦੀਵਾਰਾਂ ਤੇ ਸੋਨੇ ਦੀ ਪਾਣ ਚਾੜ੍ਹੀ ਗਈ ਹੈ।

ਇਸ ਤਵਾਰੀਖ਼ੀ ਗੁਰਦੁਆਰੇ ਤੋਂ ਇਲਾਵਾ ਜੋ ਹੋਰ ਅਸਥਾਨ ਹਨ ਉਨ੍ਹਾਂ ਵਿਚ ਗੁਰਦੁਆਰਾ ਚਰਨ ਕੰਵਲ ਪਾਤਸ਼ਾਹੀ ਪਹਿਲੀ, ਗੁਰਦੁਆਰਾ ਤਖ਼ਤ ਕੋਟ ਸਾਹਿਬ, ਗੁਰਦੁਆਰਾ ਹਰਿਮੰਦਰ ਸਾਹਿਬ ਪਾਤਸ਼ਾਹੀ ਛੇਵੀਂ, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਚੁਬੱਚਾ ਸਾਹਿਬ, ਗੁਰਦੁਆਰਾ ਮੰਜੀ ਸਾਹਿਬ, ਗੁਰਦੁਆਰਾ ਬਿਬਾਨਗੜ੍ਹ ਸਾਹਿਬ, ਗੁਰਦੁਆਰਾ ਤੀਰ ਸਾਹਿਬ, ਗੁਰਦਿੱਤਾ ਜੀ, ਗੁਰਦੁਆਰਾ ਬਾਉਲੀ ਸਾਹਿਬ ਪ੍ਰਸਿੱਧ ਹਨ। ਗੁਰਦੁਆਰਾ ਪਤਾਲਪੁਰੀ ਸਾਹਿਬ ਦਰਿਆ ਸਤਲੁਜ ਦੇ ਕੰਢੇ 'ਤੇ ਸ਼ਸ਼ੋਭਿਤ ਹੈ। ਇਹ ਉਹ ਥਾਂ ਹੈ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿ ਰਾਇ ਸਾਹਿਬ ਜੀ ਦਾ ਸਸਕਾਰ ਹੋਇਆ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀਆਂ ਅਸਥੀਆਂ ਵੀ ਇਥੇ ਹੀ ਜਲ-ਪਰਵਾਹ ਕੀਤੀਆਂ ਗਈਆਂ ਸਨ। ਇਥੇ ਤਿੰਨ ਗੁਰੂ ਸਾਹਿਬਾਨ ਦੇ ਯਾਦਗਾਰੀ ਅਸਥਾਨ ਬਣਾਏ ਗਏ ਹਨ। ਗੁਰੂ ਸਾਹਿਬਾਨ ਦੇ ਸਾਕ-ਸੰਬੰਧੀਆਂ ਦੀਆਂ ਸਮਾਧਾਂ ਵੀ ਉਸਾਰੀਆਂ ਗਈਆਂ ਜੋ ਢਾਹ ਕੇ ਹੁਣ ਨਵਾਂ ਗੁਰਦੁਆਰਾ ਉਸਾਰਿਆ ਗਿਆ ਹੈ। ਇਸ ਵਿਚ ਬਹੁਤ ਵੱਡਾ ਹਾਲ ਦਰਿਆ ਦੇ ਸਿਰੇ ਵੱਲ ਬਣਾਇਆ ਗਿਆ ਹੈ। ਇਸ ਵਿਚ ਪ੍ਰਕਾਸ਼ ਅਸਥਾਨ ਹੈ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਪ੍ਰਕਾਸ਼ ਅਸਥਾਨ ਦੇ ਉਪਰ ਦੋ-ਮੰਜ਼ਲੀ ਇਮਾਰਤ ਅਤੇ ਗੁੰਬਦ ਨਜ਼ਰੀਂ ਪੈਂਦੇ ਹਨ।

**ਕੁਰੂਕਸ਼ੇਤਰ**

ਰਿਆਸਤ ਉੱਤਰ ਪ੍ਰਦੇਸ਼ ਦਾ ਇਕ ਪ੍ਰਮੁੱਖ ਨਗਰ ਹੈ ਜੋ ਰਾਜਾ ਕੁਰੂ ਦੇ ਨਾਂ 'ਤੇ 'ਕੁਰੂਕਸ਼ੇਤਰ' ਪ੍ਰਸਿੱਧ ਹੋਇਆ। ਇਸ ਨਗਰ ਦਾ ਜ਼ਿਕਰ ਰਿਗਵੇਦ ਵਿਚ ਵੀ ਆਇਆ ਹੈ। ਇਸ ਨਗਰ ਵਿਚ ਗੁਰੂ ਸਾਹਿਬਾਨ ਦੇ ਬਹੁਤ ਸਾਰੇ ਇਤਿਹਾਸਕ ਗੁਰਦੁਆਰੇ ਹਨ। ਵੇਖੋ ਅੱਖਰ 'ਥਾਨੇਸਰ'।

**ਥਾਨੇਸਰ**

ਥਾਨੇਸਰ ਨੂੰ 'ਥਨੇਸਰ' ਜਾਂ 'ਥਨੇਸੁਰ' ਵੀ ਲਿਖਿਆ ਜਾਂਦਾ ਹੈ। ਥਾਨੇਸਰ, ਕੁਰੂਕਸ਼ੇਤਰ ਵਿਚ ਪੁਰਾਤਨ ਸਮਿਆਂ ਤੋਂ ਹਿੰਦੂਆਂ ਦਾ ਕੇਂਦਰ ਰਿਹਾ ਹੈ। ਕੁਰੂਕਸ਼ੇਤਰ ਦਾ ਅਕਸ਼ਾਸ਼ 29°-58' ਅਤੇ ਰੇਖਾਸ਼ ਦੇਸ਼ਾਂਤਰ 76°-50' ਹੈ।

ਇਸ ਨਗਰ ਨੂੰ ਗੁਰੂ ਨਾਨਕ ਸਾਹਿਬ, ਗੁਰੂ ਅਮਰਦਾਸ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿ ਰਾਇ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ, ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਪਵਿੱਤਰ ਕਦਮਾਂ ਨਾਲ

ਫ਼ੈਜ਼ਯਾਬ ਕੀਤਾ ਹੈ। ਇਸ ਨਗਰ ਵਿਚ ਜੋ ਇਤਿਹਾਸਕ ਗੁਰਦੁਆਰੇ ਹਨ, ਉਨ੍ਹਾਂ ਵਿਚ ਗੁਰਦੁਆਰਾ ਸਿੱਧ ਬਟੀ, ਗੁਰਦੁਆਰਾ ਤੀਸਰੀ ਅਤੇ ਸੱਤਵੀਂ ਪਾਤਸ਼ਾਹੀ, ਗੁਰਦੁਆਰਾ ਛੇਵੀਂ ਪਾਤਸ਼ਾਹੀ, ਗੁਰਦੁਆਰਾ ਨੌਵੀਂ ਪਾਤਸ਼ਾਹੀ, ਗੁਰਦੁਆਰਾ ਦਸਵੀਂ ਪਾਤਸ਼ਾਹੀ, ਗੁਰਦੁਆਰਾ ਰਾਜਘਾਟ, ਗੁਰਦੁਆਰਾ ਜੋਤੀਸਰ ਸਾਹਿਬ।

ਗੁਰੂ ਹਰਿਕ੍ਰਿਸ਼ਨ ਸਾਹਿਬ ਮਾਰਚ 1664 ਨੂੰ ਦਿੱਲੀ ਜਾਣ ਸਮੇਂ ਥਾਨੇਸਰ ਵਿਚ ਇਕ ਰਾਤ ਠਹਿਰੇ ਸਨ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਯਾਦ ਵਿਚ ਅਜੇ ਤਕ ਕੋਈ ਇਤਿਹਾਸਕ ਅਸਥਾਨ ਨਹੀਂ ਉਸਾਰਿਆ ਗਿਆ।

**ਦਿੱਲੀ**

ਦਿੱਲੀ ਭਾਰਤ ਦੀ ਰਾਜਧਾਨੀ ਹੈ, ਜਿਸ ਦਾ ਅਕਸ਼ਾਸ਼ 28°-40' ਅਤੇ ਰੇਖਾਸ਼ ਦੇਸ਼ਾਂਤਰ 77°-13' ਹੈ। ਦਿੱਲੀ ਦਾ ਸਿੱਖ ਇਤਿਹਾਸ ਨਾਲ ਕਾਫ਼ੀ ਗਹਿਰਾ ਸੰਬੰਧ ਰਿਹਾ ਹੈ। ਗੁਰੂ ਨਾਨਕ ਸਾਹਿਬ, ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ, ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮੁਬਾਰਕ ਕਦਮ ਇਥੇ ਪਾਏ ਹਨ। ਮਾਤਾ ਬਸੀ ਜੀ, ਮਾਤਾ ਸੁੰਦਰੀ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਵੀ ਕਾਫ਼ੀ ਸਮਾਂ ਇਥੇ ਠਹਿਰੀਆਂ ਸਨ। ਅਜੋਕੀ ਦਿੱਲੀ ਇਕ ਹਜ਼ਾਰ ਸਾਲ ਪੁਰਾਣੀ ਹੈ। ਇਹ ਲੋਧੀਆਂ ਅਤੇ ਮੁਗ਼ਲਾਂ ਦੀ ਰਾਜਧਾਨੀ ਰਹੀ ਹੈ।

ਗੁਰੂ ਤੇਗ ਬਹਾਦਰ ਸਾਹਿਬ ਅਤੇ ਹੋਰ ਤਿੰਨ ਸਿੱਖਾਂ ਭਾਈ ਦਿਆਲ ਦਾਸ, ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਨੂੰ 11 ਨਵੰਬਰ 1675 ਵਿਚ ਚਾਂਦਨੀ ਚੌਂਕ ਵਿਚ ਸ਼ਹੀਦ ਕੀਤਾ ਗਿਆ ਸੀ। 11 ਮਾਰਚ 1783 ਨੂੰ ਪਹਿਲੀ ਵੇਰ ਸਿੱਖਾਂ ਨੇ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ, ਬਾਬਾ ਬਘੇਲ ਸਿੰਘ, ਸਰਦਾਰ ਰਾਇ ਸਿੰਘ ਭੰਗੀ, ਸਰਦਾਰ ਗੁਰਦਿੱਤ ਸਿੰਘ ਲੱਡਵਾ ਆਦਿ ਦੀ ਰਹਿਬਰੀ ਹੇਠ ਲਾਲ ਕਿਲ੍ਹੇ ਉਪਰ ਕੇਸਰੀ ਨਿਸ਼ਾਨ ਸਾਹਿਬ ਝੁਲਾਇਆ। ਬਾਬਾ ਬਘੇਲ ਸਿੰਘ ਤੀਸ ਹਜ਼ਾਰੀ ਦੀ ਯਾਦ ਵਿਚ ਅਜੋਕੀ ਤੀਸ ਹਜ਼ਾਰੀ ਥਾਂ ਮਕਬੂਲ ਹੋਈ ਕਿਉਂਕਿ ਬਾਬਾ ਬਘੇਲ ਸਿੰਘ ਨੇ ਮੁਗ਼ਲ ਬਾਦਸ਼ਾਹ ਨਾਲ 37.5 ਫ਼ੀਸਦੀ ਚੁੰਗੀ ਵਸੂਲਣ ਲਈ ਅਹਿਦਨਾਮਾ ਕੀਤਾ ਸੀ। ਦਿੱਲੀ ਦੇ ਪ੍ਰਮੁੱਖ ਗੁਰਦੁਆਰੇ ਬਾਬਾ ਬਘੇਲ ਸਿੰਘ ਜੀ ਨੇ 1783-1788 ਵਿਚ ਬਣਾਏ ਸਨ।

ਦਿੱਲੀ ਦੇ ਪ੍ਰਮੁੱਖ ਇਤਿਹਾਸਕ ਅਸਥਾਨ ਹਨ—ਗੁਰਦੁਆਰਾ ਸੀਸ ਗੰਜ ਸਾਹਿਬ, ਗੁਰਦੁਆਰਾ ਰਕਾਬ ਗੰਜ ਸਾਹਿਬ, ਗੁਰਦੁਆਰਾ ਬੰਗਲਾ ਸਾਹਿਬ, ਗੁਰਦੁਆਰਾ ਨਾਨਕ ਪਿਆਊ, ਗੁਰਦੁਆਰਾ ਮਜਨੂੰ ਟਿੱਲਾ ਸਾਹਿਬ, ਗੁਰਦੁਆਰਾ ਮਾਤਾ ਸੁੰਦਰੀ ਕੌਰ ਜੀ, ਗੁਰਦੁਆਰਾ ਮੋਤੀ ਬਾਗ਼ ਸਾਹਿਬ, ਗੁਰਦੁਆਰਾ ਦਮਦਮਾ ਸਾਹਿਬ ਅਤੇ ਗੁਰਦੁਆਰਾ ਬੰਦਾ ਸਿੰਘ ਬਹਾਦਰ।

ਗੁਰੂ ਹਰਿਕ੍ਰਿਸਨ ਸਾਹਿਬ ਦੀ ਯਾਦ ਵਿਚ ਦੋ ਪ੍ਰਮੁੱਖ ਇਤਿਹਾਸਕ ਗੁਰਦੁਆਰੇ ਹਨ ;

**(ੳ) ਗੁਰਦੁਆਰਾ ਬੰਗਲਾ ਸਾਹਿਬ :** ਇਹ ਗੁਰਦੁਆਰਾ ਗੋਲ ਪੋਸਟ ਆਫ਼ਿਸ ਦੇ ਲਾਗੇ ਕਨਾਟ ਪਲੇਸ ਤੋਂ ਇਕ ਕਿਲੋਮੀਟਰ ਦੂਰ ਹੈ। ਇਥੇ ਹੀ ਗੁਰੂ ਹਰਿਕ੍ਰਿਸ਼ਨ ਸਾਹਿਬ ਫ਼ਰਵਰੀ-ਮਾਰਚ 1664 ਵਿਚ ਰਾਜਾ (ਮਿਰਜ਼ਾ) ਜੈ ਸਿੰਘ ਦੇ ਬੰਗਲੇ ਵਿਚ ਠਹਿਰੇ ਸਨ ਜਦੋਂ ਬਾਦਸ਼ਾਹ ਔਰੰਗਜ਼ੇਬ ਨੇ ਦਿੱਲੀ ਬੁਲਾਇਆ ਸੀ। ਇਸ ਥਾਂ ਨੂੰ ਉਸ ਸਮੇਂ 'ਰਸੀਨਾ' ਨਗਰ ਆਖਿਆ ਜਾਂਦਾ ਸੀ. ਦਿੱਲੀ ਵਿਚ ਉਸ ਸਮੇਂ ਚੇਕ ਦੀ ਬੀਮਾਰੀ ਫੈਲੀ ਹੋਈ ਸੀ। ਗੁਰੂ ਸਾਹਿਬ ਚੀਚਕ ਦੇ ਰੋਗੀਆਂ ਦੀ ਸੇਵਾ ਕਰਦੇ ਰਹੇ ਅਤੇ ਆਪ ਵੀ ਚੀਚਕ ਨਾਲ ਘਿਰ ਗਏ, ਜਿਸ ਕਾਰਨ ਬਾਲ-ਗੁਰੂ ਸਾਹਿਬ 30 ਮਾਰਚ 1664 ਨੂੰ ਜੋਤੀ ਜੋਤ ਸਮਾ ਗਏ। ਗੁਰੂ ਸਾਹਿਬ ਨੇ ਰਾਜਾ ਜੈ ਸਿੰਘ ਦੇ ਬੰਗਲੇ ਨੂੰ ਸੁਰੱਖਿਅਤ ਰੱਖਣ ਵਾਸਤੇ ਦਰਿਆ ਜਮਨਾ 'ਤੇ ਡੇਰੇ ਰੱਖੇ। ਤਵਾਰੀਖ਼ ਦੇ ਹੋਰ ਸੋਮਿਆਂ ਅਨੁਸਾਰ ਗੁਰੂ ਸਾਹਿਬ ਰਾਜਾ ਜੈ ਸਿੰਘ ਦੇ ਬੰਗਲੇ ਵਿਚ ਹੀ ਜੋਤੀ ਜੋਤ ਸਮਾਏ ਅਤੇ ਸਸਕਾਰ ਦਰਿਆ ਯਮਨਾ ਦੇ ਕੰਢੇ ਕੀਤਾ ਗਿਆ।

ਰਾਜਾ ਜੈ ਸਿੰਘ ਨੇ ਸਾਰੀ ਹਵੇਲੀ ਹੀ ਗੁਰੂ ਸਾਹਿਬ ਦੀ ਯਾਦ ਵਿਚ ਸਮਰਪਿਤ ਕਰ ਦਿੱਤੀ। ਮੁਗ਼ਲਾਂ ਨੇ 1753 ਤੋਂ 1775 ਤਕ ਦੇ ਵਿਚਕਾਰਲੇ ਸਮੇਂ ਇਹ ਗੁਰਦੁਆਰਾ ਢਾਹ ਕੇ ਮਸੀਤ ਬਣਾ ਲਈ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆਂ ਨੇ ਜਦੋਂ 1 ਅਕਤੂਬਰ 1778 ਨੂੰ ਦਿੱਲੀ ਫ਼ਤਹਿ ਕੀਤੀ ਤਾਂ ਮਸੀਤ ਢਾਹ ਦਿੱਤੀ ਅਤੇ ਸਰਦਾਰ ਬਘੇਲ ਸਿੰਘ ਨੇ 1783 ਵਿਚ ਗੁਰਦੁਆਰਾ ਬੰਗਲਾ ਸਾਹਿਬ ਦੀ ਇਮਾਰਤ ਤਾਮੀਰ ਕੀਤੀ। ਅਜੋਕੀ ਇਮਾਰਤ 1947 ਤੋਂ ਬਾਅਦ ਦਿੱਲੀ ਦੇ ਸਿੱਖਾਂ ਨੇ ਬਣਾਈ ਹੈ।

ਇਹ ਦੋ-ਮੰਜ਼ਲੀ ਇਮਾਰਤ ਉੱਚੀ ਕੁਰਸੀ 'ਤੇ ਬਣਾਈ ਗਈ ਹੈ। ਇਸ ਵਿਚ ਵੱਡਾ ਸਮਕੋਣ ਗੁੰਬਦ-ਨੁਮਾ ਹਾਲ ਹੈ। ਪ੍ਰਮੁੱਖ ਹਾਲ ਨਾਲ ਇਕ ਹੋਰ ਇਕ ਮੰਜ਼ਲਾ ਹਾਲ ਸਮਕੋਣ ਆਕਾਰ ਦਾ ਬਣਿਆ ਹੈ। ਗੁਰਦੁਆਰੇ ਦੇ ਅਹਾਤੇ ਅੰਦਰ 'ਗੁਰੂ ਕਾ ਲੰਗਰ', ਇਕ ਸਰੋਵਰ, ਇਕ ਹਸਪਤਾਲ, ਇਕ ਲਾਇਬਰੇਰੀ ਅਤੇ ਸਰਦਾਰ ਬਘੇਲ ਸਿੰਘ ਅਜਾਇਬ ਘਰ ਸ਼ਸ਼ੋਭਿਤ ਹਨ। ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜਨਮ-ਦਿਨ ਹਰ ਸਾਲ ਜੁਲਾਈ ਵਿਚ ਭਾਰੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ।

(ਅ) ਗੁਰਦੁਆਰਾ ਬਾਲਾ ਸਾਹਿਬ : ਇਹ ਗੁਰਦੁਆਰਾ ਦਿੱਲੀ ਦੇ ਰਿੰਗ ਰੋਡ ਬਾਹਰਵਾਰ, ਸੰਨਲਾਇਟ ਕਾਲੋਨੀ ਕੋਲ ਸਥਿਤ ਹੈ। ਇਸ ਥਾਂ 'ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਸਸਕਾਰ ਕੀਤਾ ਗਿਆ ਸੀ। ਇਹ ਥਾਂ ਉਸ ਸਮੇਂ ਦਰਿਆ ਯਮਨਾ ਦੇ ਕੰਢੇ ਹੁੰਦੀ ਸੀ, ਪਰ ਹੁਣ ਦਰਿਆ ਯਮਨਾ ਨੇ ਆਪਣਾ ਰੁਖ਼ ਮੋੜ ਦਿੱਤਾ ਹੈ। ਜਦੋਂ ਗੁਰੂ ਸਾਹਿਬ ਦਿੱਲੀ ਆਏ ਤਾਂ ਲੋਕਾਂ ਵਿਚ ਬਹੁਤ ਪ੍ਰਸਿੱਧ ਹੋਏ ਅਤੇ 'ਬਾਲਾ ਪੀਰ' ਕਰਕੇ ਮਸ਼ਹੂਰ ਹੋਏ, ਇਸੇ ਲਈ ਗੁਰਦੁਆਰੇ ਦਾ ਨਾਂ ਵੀ 'ਬਾਲਾ ਸਾਹਿਬ' ਪ੍ਰਸਿੱਧ ਹੋ ਗਿਆ. ਮਾਤਾ ਸੁੰਦਰੀ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ (ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲਾਂ) ਦਾ ਸਸਕਾਰ ਵੀ ਇਸ ਥਾਂ ਹੀ ਹੋਇਆ ਸੀ। ਜਦੋਂ ਸਰਦਾਰ ਬਘੇਲ ਸਿੰਘ ਨੇ ਵੱਡਾ ਗੁਰਦੁਆਰਾ ਇਥੇ 1783 ਨੂੰ ਤਾਮੀਰ ਕਰਵਾਇਆ ਤਾਂ ਉਸ ਸਮੇਂ ਮਾਤਾਵਾਂ

ਦੀ ਯਾਦ ਵਿਚ ਗੁਰਦੁਆਰਾ ਮੌਜੂਦ ਸੀ। ਗੁਰਦੁਆਰਾ ਬਾਲਾ ਸਾਹਿਬ ਨਾਲ 18 ਏਕੜ ਅਹਾਤਾ ਹੈ ਜੋ 1955 ਵਿਚ ਬਣਾਇਆ ਗਿਆ ਹੈ।

ਇਸ ਗੁਰਦੁਆਰੇ ਵਿਚ ਇਕ ਵੱਡਾ ਹਾਲ ਮੀਟਰ 30×25 ਹੈ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਇਕ ਗੁੰਬਦਨੁਮਾ ਪਾਲਕੀ ਵਿਚ ਕੀਤਾ ਜਾਂਦਾ ਹੈ। ਮਾਤਾ ਸਾਹਿਬ ਕੌਰ ਜੀ ਦੀ ਸਮਾਧ ਵੀ ਇਸ ਅਸਤਾਨ ਵਿਚ ਹੈ। ਕੇਵਲ ਲੱਕੜੀ ਦੀ ਦੀਵਾਰ ਹੀ ਪ੍ਰਕਾਸ਼ ਅਸਥਾਨ ਅਤੇ ਸਮਾਧ ਨੂੰ ਵੱਖ ਕਰਦੀ ਹੈ। ਇਸ ਨੂੰ 'ਅੰਗੀਠਾ ਮਾਤਾ ਸਾਹਿਬ ਕੌਰ' ਆਖਿਆ ਜਾਂਦਾ ਹੈ। ਮਾਤਾ ਸੁੰਦਰ ਕੌਰ ਜੀ ਦੀ ਸਮਾਧ ਵੱਖਰੇ ਕਮਰੇ ਵਿਚ ਹੈ ਜੋ 8×8 ਮੀਟਰ ਕਮਰੇ ਵਿਚ ਹੈ ਅਤੇ ਆਸ-ਪਾਸ ਬਰਾਂਡਾ ਹੈ। 'ਪ੍ਰਕਾਸ਼ ਅਸਥਾਨ' ਸੰਗਮਰਮਰ ਦਾ ਬਣਿਆ ਹੋਇਆ ਹੈ।

ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜੋਤੀ ਜੋਤ ਦਿਨ ਮਾਰਚ-ਅਪ੍ਰੈਲ ਵਿਚ ਭਾਰੀ ਜੋੜ ਮੇਲਾ ਕਰਕੇ ਮਨਾਇਆ ਜਾਂਦਾ ਹੈ।

### ਪਾਣੀਪਤ

ਹਰਿਆਣਾ ਦਾ ਇਕ ਪ੍ਰਮੁੱਖ ਨਗਰ ਪਾਣੀਪਤ ਹੈ। ਇਹ ਨਗਰ ਜੰਗਾਂ ਕਾਰਨ ਬੜਾ ਮਸ਼ਹੂਰ ਰਿਹਾ ਹੈ। ਇਥੇ ਤਿੰਨ ਵੱਡੀਆਂ ਜੰਗਾਂ ਹੋਈਆਂ ਹਨ।

ਗੁਰੂ ਨਾਨਕ ਸਾਹਿਬ ਨੇ ਵੀ ਇਸ ਨਗਰ ਵਿਚ ਆਪਣੇ ਚਰਨ ਪਾਏ ਸਨ। ਗੁਰੂ ਸਾਹਿਬ ਦੀ ਚਰਚਾ ਸ਼ੇਖ਼ ਤਾਹਿਰ ਨਾਲ ਹੋਈ ਸੀ, ਜਿਸ ਨੂੰ ਜਨਮਸਾਖੀ ਵਿਚ 'ਟਟੀਹਰੀ ਸ਼ੇਖ਼' ਲਿਖਿਆ ਗਿਆ ਹੈ। ਸ਼ੇਖ਼ ਤਾਹਿਰ ਅਬੂ ਵਲੀ ਕਲੰਦਰ ਦੀ ਸੰਪਰਦਾ ਦਾ ਸਾਧੂ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਮਾਰਚ 1664 ਨੂੰ ਦਿੱਲੀ ਜਾਂਦੇ ਸਮੇਂ ਪਾਣੀਪਤ ਆਏ ਸਨ ਪਰ ਗੁਰੂ ਸਾਹਿਬ ਦੀ ਯਾਦ ਵਿਚ ਇਥੇ ਕੋਈ ਇਤਿਹਾਸਕ ਗੁਰਦੁਆਰਾ ਨਹੀਂ ਬਣਿਆ।

### ਪੰਜੋਖੇੜਾ

ਇਹ ਪਿੰਡ ਅੰਬਾਲਾ ਸ਼ਹਿਰ ਤੋਂ 10 ਕਿਲੋਮੀਟਰ ਦੂਰ ਪੂਰਬ ਦਿਸ਼ਾ ਵੱਲ ਸਥਿਤ ਹੈ। ਅੰਬਾਲਾ ਸ਼ਹਿਰ ਦੇ ਅਕਸ਼ਾਸ਼ 30°-23' ਅਤੇ ਰੇਖਾਸ਼ ਦੇਸ਼ਾਂਤਰ 76°-47' ਹੈ। ਪਿੰਡ ਦੇ ਪੂਰਬ ਵੱਲ 150 ਮੀਟਰ ਦੂਰੀ ਤੇ 'ਗੁਰਦੁਆਰਾ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ' ਇਤਿਹਾਸਕ ਅਸਥਾਨ ਹੈ। ਇਹ 'ਗੁਰਦੁਆਰਾ ਪੰਜੋਖੇੜਾ ਸਾਹਿਬ' ਦੇ ਨਾਮ ਨਾਲ ਪ੍ਰਸਿੱਧ ਹੈ।

ਗੁਰੂ ਹਰਿਕ੍ਰਿਸ਼ਨ ਸਾਹਿਬ ਕੀਰਤਪੁਰ ਸਾਹਿਬ ਤੋਂ ਦਿੱਲੀ ਜਾਣ ਸਮੇਂ ਮਾਰਚ 1664 ਨੂੰ ਇਥੇ ਠਹਿਰੇ ਸਨ। ਕ੍ਰਿਸ਼ਨ ਲਾਲ ਪੰਡਤ ਨੇ ਗੁਰੂ ਸਾਹਿਬ ਤੋਂ ਗੀਤਾ ਦੇ ਅਰਥ ਪੁੱਛੇ ਤਾਂ ਗੁਰੂ ਸਾਹਿਬ ਨੇ ਇਕ ਮੂਰਖ ਛੱਜੂ ਝੀਊਰ ਤੋਂ ਗੀਤਾ ਦੇ ਚਮਤਕਾਰੀ ਅਰਥ ਸੁਣਵਾਏ। ਇਹ ਵੇਖ ਕੇ ਪੰਡਤ ਕ੍ਰਿਸ਼ਨ ਲਾਲ ਨੇ ਗੁਰੂ ਸਾਹਿਬ ਨੂੰ ਮੱਥਾ ਟੇਕਿਆ ਅਤੇ ਦੋਵੇਂ ਸਿੱਖੀ ਕੁਟੰਬ ਵਿਚ ਸ਼ਾਮਲ ਹੋ ਗਏ।

ਪਹਿਲਾਂ ਇਕ ਛੋਟਾ ਜਿਹਾ ਗੁਰਦੁਆਰਾ ਬਣਾਇਆ ਗਿਆ ਸੀ। ਅਜੋਕੀ ਦੋ-

ਮੰਜ਼ਲੀ ਇਮਾਰਤ ਜਿਸ ਵਿਚਕਾਰ ਮੁਰੱਬਾ ਹਾਲ ਅਤੇ ਪ੍ਰਕਾਸ਼ ਅਸਥਾਨ ਹੈ ਤੇ ਆਸ-ਪਾਸ ਗੋਲਾਈ ਵਾਲੀਆਂ ਗੈਲਰੀਆਂ ਦੋਵਾਂ ਮੰਜ਼ਲਾਂ ਵਿਚ ਬਣਾਈਆਂ ਗਈਆਂ ਹਨ। ਪ੍ਰਮੁੱਖ ਗੁਰਦੁਆਰੇ ਦੇ ਖੱਬੇ ਹੱਥ ਸਰੋਵਰ, ਗੁਰੂ ਕਾ ਲੰਗਰ ਅਤੇ ਰਿਹਾਇਸ਼ੀ ਕਮਰੇ ਸੱਜੇ ਹੱਥ ਹਨ। 1977 ਵਿਚ ਲੰਗਰ ਦਾ ਵਿਸਥਾਰ ਕੀਤਾ ਗਿਆ ਸੀ। ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੇਠ ਆਉਂਦੀ ਮੁਕਾਮੀ ਕਮੇਟੀ ਕਰਦੀ ਹੈ। ਹਰ ਸਾਲ ਭਾਰੀ ਜੋੜ ਮੇਲਾ ਹੁੰਦਾ ਹੈ ਜਦੋਂ (1664) ਗੁਰੂ ਹਰਿਕ੍ਰਿਸ਼ਨ ਸਾਹਿਬ ਪੰਜੋਖੇੜਾ ਆਏ ਸਨ। ਅੰਬਾਲਾ ਅਤੇ ਆਸ-ਪਾਸ ਦੇ ਪਿੰਡਾਂ ਤੋਂ ਬੇਅੰਤ ਸ਼ਰਧਾਲੂ ਹਰ ਐਤਵਾਰ ਆ ਕੇ ਦੀਵਾਨ ਸਜਾਉਂਦੇ ਅਤੇ ਲੰਗਰ ਦੀ ਸੇਵਾ ਕਰਦੇ ਹਨ। ਗੁਰਦੁਆਰੇ ਨਾਲ 100 ਏਕੜ ਜ਼ਮੀਨ ਸਿੱਖ ਰਾਜ ਸਮੇਂ ਦੀ ਜਾਗੀਰ ਅਜੇ ਤਕ ਸੰਬੰਧਿਤ ਹੈ।

### ਰੋਪੜ

ਪੰਜਾਬ ਦਾ ਰੋਪੜ ਸ਼ਹਿਰ ਰੂਪਚੰਦ ਰਾਜਪੂਤ ਦਾ ਵਸਾਇਆ ਹੋਇਆ ਹੈ। ਇਸ ਨਗਰ ਵਿਚ ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ, ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਪਵਿੱਤਰ ਕਦਮ ਪਾਏ ਹਨ। ਗੁਰੂ ਸਾਹਿਬ ਕਈ ਵੇਰ ਇਸ ਨਗਰ ਆਏ ਸਨ।

ਇਹ ਨਗਰ ਦਰਿਆ ਸਤਲੁਜ ਦੇ ਕੰਢੇ ਸਥਿਤ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਕੁਰੂਕਸ਼ੇਤਰ ਨੂੰ ਜਾਂਦੇ ਸਮੇਂ ਇਥੇ ਠਹਿਰੇ ਸਨ। ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਨੂੰ ਜਾਣ ਸਮੇਂ ਮਾਰਚ 1664 ਨੂੰ ਰੋਪੜ ਵਿਚੋਂ ਹੋ ਕੇ ਗਏ ਸਨ ਪਰ ਗੁਰੂ ਸਾਹਿਬ ਦੀ ਯਾਦ ਵਿਚ ਇਥੇ ਕੋਈ ਅਸਥਾਨ ਨਹੀਂ ਬਣਿਆ।

### ਬਨੂੜ

ਇਹ ਪੁਰਾਣਾ ਮਸ਼ਹੂਰ ਨਗਰ ਹੈ ਜੋ ਪਟਿਆਲੇ ਦੀ ਤਹਿਸੀਲ ਰਾਜਪੁਰਾ ਵਿਚ ਆਉਂਦਾ ਹੈ। ਰੇਲਵੇ ਸਟੇਸ਼ਨ ਰਾਜਪੁਰੇ ਤੋਂ ਉੱਤਰ-ਪੂਰਬ ਵੱਲ ਤਕਰੀਬਨ 13 ਕਿਲੋ-ਮੀਟਰ ਦੂਰ ਹੈ। ਮੁਸਲਮਾਨ ਰਾਜ ਸਮੇਂ ਇਹ ਵੱਡਾ ਮਸ਼ਹੂਰ ਸ਼ਹਿਰ ਛੱਤ ਬਨੂੜ ਕਰਕੇ ਪ੍ਰਸਿੱਧ ਸੀ ਜੋ ਛੱਤ ਅਤੇ ਬਨੂੜ ਪਿੰਡਾਂ ਦਾ ਸਾਂਝਾ ਨਾਮ ਸੀ।

ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਨੂੰ ਜਾਣ ਸਮੇਂ ਇਸ ਪਿੰਡ ਵਿਚ ਵੀ ਗੁਜ਼ਰੇ ਸਨ। ਬਾਬਾ ਬੰਦਾ ਸਿੰਘ ਬਹਾਦਰ ਸਮੇਂ ਇਸ ਨਗਰ ਨੂੰ ਉਜਾੜ ਕੇ ਜ਼ਾਲਮਾਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ ਸਨ। ਇਸ ਨਗਰ ਵਿਚ ਕਾਫ਼ੀ ਪੁਰਾਣੇ ਖੰਡਰਾਤ ਵੀ ਮੌਜੂਦ ਸਨ। ਅੱਜਕੱਲ੍ਹ ਛੱਤ ਅਤੇ ਬਨੂੜ ਦੋ ਸਾਧਾਰਣ ਪਿੰਡ ਹੀ ਰਹਿ ਗਏ ਹਨ, ਜਿਨ੍ਹਾਂ ਦੇ ਵਿਚਕਾਰ ਛੇ ਕਿਲੋਮੀਟਰ ਦੀ ਵਿੱਥ ਹੈ।

# ਚੋਣਵੀਂ ਪੁਸਤਕ ਸੂਚੀ
## SELECT BIBLIOGRAPHY

**ਪੰਜਾਬੀ**


ਅਸ਼ੋਕ, ਸ਼ਮਸ਼ੇਰ ਸਿੰਘ—ਸਿੱਖੀ ਤੇ ਸਿੱਖ ਇਤਿਹਾਸ

ਇਕਬਾਲ ਕੇਸਰ—**ਪਾਕਿਸਤਾਨ ਵਿਚ ਸਿੱਖਾਂ ਦੇ ਇਤਿਹਾਸਕ ਤੇ ਧਾਰਮਿਕ ਅਸਥਾਨ, ਲਾਹੌਰ**, 1998

ਸਰਨਾ, ਡਾ: ਜਸਬੀਰ ਸਿੰਘ—**ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ਼, ਕਸ਼ਮੀਰ**, 1997

ਸਰਨਾ, ਡਾ: ਜਸਬੀਰ ਸਿੰਘ—**ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ, ਚੰਡੀਗੜ੍ਹ**, 2005

ਸਰਨਾ, ਡਾ: ਜਸਬੀਰ ਸਿੰਘ—**ਤੇਗ਼ਜ਼ਨ ਗੁਰੂ ਹਰਿਗੋਬਿੰਦ ਸਾਹਿਬ, ਕਸ਼ਮੀਰ**, 2001

ਸਰਨਾ, ਡਾ: ਜਸਬੀਰ ਸਿੰਘ ਬੇਦੀ, ਦਿਲਜੀਤ ਸਿੰਘ (ਸੰ)—**ਗੁਰਦੁਆਰਾ ਕੋਸ਼, ਅੰਮ੍ਰਿਤਸਰ**, 2013

ਸਾਹਿਬ ਸਿੰਘ, ਪ੍ਰੋ:—**ਜੀਵਨ ਬਿਰਤਾਂਤ ਸ੍ਰੀ ਗੁਰੂ ਹਰਿਰਾਇ ਸਾਹਿਬ, ਅੰਮ੍ਰਿਤਸਰ** 1995

ਸਾਹਿਬ ਸਿੰਘ ਜੀ—**ਜੀਵਨ ਬਿਰਤਾਂਤ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ, ਅੰਮ੍ਰਿਤਸਰ**, 1995

ਸੰਤੋਖ ਸਿੰਘ, ਭਾਈ—**ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਅੰਮ੍ਰਿਤਸਰ**, 1927-35

ਸੋਹਣ ਕਵੀ—**ਗੁਰਬਿਲਾਸ ਪਾਤਸ਼ਾਹੀ ਛੇਵੀਂ, ਅੰਮ੍ਰਿਤਸਰ**, 1998

ਸੰਗਤ ਸਿੰਘ—**ਇਤਿਹਾਸ 'ਚ ਸਿੱਖ, ਨਵੀਂ ਦਿੱਲੀ**, 1999

ਸ਼ਮਸ਼ੇਰ ਸਿੰਘ, ਡਾ:—**ਮੰਜੀ ਤੇ ਮਸੰਦ ਪਰੰਪਰਾ, ਪਟਿਆਲਾ**,

ਕਾਨ੍ਹ ਸਿੰਘ, ਨਾਭਾ—**ਗੁਰਸ਼ਬਦ ਰਤਨਾਕਰ ਮਹਾਨਕੋਸ਼, ਦਿੱਲੀ ਛਾਪ**, 1990

ਗਰਜਾ ਸਿੰਘ, ਗਿਆਨੀ (ਸੰ:)—**ਸ਼ਹੀਦ ਬਿਲਾਸ, ਲੁਧਿਆਣਾ**, 1961

ਗਿਆਨ ਸਿੰਘ, ਗਿਆਨੀ—**ਤਵਾਰੀਖ਼ ਗੁਰੂ ਖ਼ਾਲਸਾ, ਪਟਿਆਲਾ**, 1970

ਗੰਡਾ ਸਿੰਘ (ਸੰ:)— **ਹੁਕਮਨਾਮੇ, ਪਟਿਆਲਾ**, 1993

ਛਿੱਬਰ, ਕੇਸਰ ਸਿੰਘ—**ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ**, ਪਰਖ, ਪਟਿਆਲਾ, 1972

ਦਿਲਗੀਰ, ਡਾ: ਹਰਜਿੰਦਰ ਸਿੰਘ—**ਅਕਾਲ ਤਖ਼ਤ ਸਾਹਿਬ**, ਅੰਮ੍ਰਿਤਸਰ, 1999

ਦਿਲਗੀਰ, ਡਾ: ਹਰਜਿੰਦਰ ਸਿੰਘ—**ਗੁਰੂ ਦੇ ਸ਼ੇਰ**, ਅੰਮ੍ਰਿਤਸਰ, 2001

ਕੋਸ਼ਿਸ਼ ਸਰੂਪ ਸਿੰਘ, ਪਿਆਰਾ ਸਿੰਘ ਪਦਮ (ਸੰ) **ਗੁਰੂ ਕੀਆਂ ਸਾਖੀਆਂ**, ਅੰਮ੍ਰਿਤਸਰ, 1991

ਭੱਲਾ, ਸਰੂਪ ਦਾਸ—**ਮਹਿਮਾ ਪ੍ਰਕਾਸ਼**, ਪਟਿਆਲਾ, 1971

**ਫ਼ਾਰਸੀ**

ਮੋਬਿਦ, ਸਾਸਨੀ ਜ਼ੁਲਫ਼ਕਾਰ ਅਰਦਸਤਾਨੀ—**ਦਬਿਸਤਾਨ-ਏ-ਮੁਜ਼ਾਹਿਬ**; ਕਾਨਪੁਰ, 1904

ਪੁਰਾਲੇਖ ਵਿਭਾਗ, ਪਟਿਆਲਾ—**ਦਸਤੂਰ-ਅਲ-ਅਮਲਾ** (ਹੱਥ-ਲਿੱਖਤ)

ਬਖ਼ਤ ਮੱਲ—**ਖਾਲਸਾ ਨਾਮਾ** (ਹੱਥ-ਲਿੱਖਤ) 1810-14

**ਕਸ਼ਮੀਰੀ**

ਟੈਂਗ, ਮੁਹੰਮਦ ਯੂਸਫ਼—**ਕੋਸ਼ਰ ਨਿਸਾਈਕਲੋਪੀਡੀਆ**, ਸ੍ਰੀਨਗਰ, (ਐਡੀਟਰ-ਇਨ-ਚੀਫ਼)

**ਅੰਗਰੇਜ਼ੀ**

**Amritsar District Gazetter,** Amritsar, 1883

Cunningham, J.D.—**History of the Sikhs, Delhi, Reprint, 1990**

Dilgeer, Dr. H.S.—**The Sikhs Struggle for Sovereigntly**

Dr. A.S. Sekhon (ed) Canada, 1992

Dilgeer, Dr. H.S.—**The Sikhs Reference Book, Canada, 1997**

Ganda Singh, Teja Singh—**A Short History of the Sikhs, Patiala, 1989**

Gupta, Hari Ram—**History of Sikh Gurus, Delhi, 1984**

Harbans Singh—**The Encyclopedia of Sikhism (4 Vols.) (Editor-in-chief)**

Hutchinson, Vogel—**History of the Punjab Hill states, Lahore, 1948**

Kirpal Singh, Kharak Singh—**History of the Sikhs of their Religion, Amristar, 2004**

Macualiffe, M.A.—**The Sikh Religion, Oxford, 1909**

Payne, C.H.—**A Short History of the Sikhs, London, 1930**

Sarna, Jasbir Singh—**Sikhs in Kashmir, Delhi, 1993**

Sarna, Jasbir Singh—**Sikh Shrines in Jammu and Kashmir, Canada, 1994**

Syed Mohammed Latif—**History of the Punjab, Calcutta, 1891**

Trilochan Singh—**Guru Tegh Bahadur : Prophet and Martyr, Delhi, 1967**

***********



ਡਾ. ਜਸਬੀਰ ਸਿੰਘ ਸਰਨਾ

ਡਾ. ਜਸਬੀਰ ਸਿੰਘ ਜੀ ਦਾ ਨਾਂ ਪੰਥਕ ਲਿਖਤਾਂ ਵਿਚ ਕਿਸੇ ਜਾਣ-ਪਹਿਚਾਣ ਦਾ ਮੁਥਾਜ ਨਹੀਂ ਹੈ। ਸਿੱਖੀ ਜਜ਼ਬੇ ਨਾਲ ਭਰਪੂਰ ਜਸਬੀਰ ਸਿੰਘ ਜੀ ਦੀਆਂ ਲਿਖਤਾਂ ਵਿਚੋਂ ਪੰਥਕ ਸੁਹਿਰਦਤਾ ਆਪ-ਮੁਹਾਰੇ ਡੁੱਲ੍ਹ-ਡੁੱਲ੍ਹ ਪੈਂਦੀ ਹੈ। ਡਾ. ਸਾਹਿਬ ਅਨੇਕਾਂ ਹੀ ਕਿਤਾਬਾਂ ਦੇ ਰਚੈਤਾ ਹਨ ਅਤੇ ਸਿੱਖ ਧਰਮ ਦੀ ਸਿੱਕੇਬੰਦ ਤਵਾਰੀਖ ਪੇਸ਼ ਕਾਰਨ ਕੁਝ ਇਕ ਪੰਥਕ ਲੇਖਕਾਂ ਵਿਚ ਗਿਣੇ ਜਾਂਦੇ ਹਨ।ਆਪ ਦੀਆਂ ਲਿਖਤਾਂ ਪੌਰਾਣਿਕ ਗਪੌੜਿਆਂ ਤੋਂ ਪਾਕ ਅਤੇ ਹਰ ਇਤਿਹਾਸਕ ਕਸਵੱਟੀ ਉੱਪਰ ਪੂਰੀਆਂ ਉਤਰਦੀਆਂ ਹਨ।ਲੇਖਕ ਨੇ ਸਿੱਖ ਕੌਮ ਦਾ ਸੰਘਰਸ਼ਮਈ ਸਮਾਂ ਤੇ ਮਾਨਸਿਕ ਸੰਤਾਪ ਹੱਡੀਂ ਹੰਢਾਇਆ ਹੈ, ਸ਼ਾਇਦ ਇਸੇ ਕਰਕੇ ਲੇਖਕ ਦੀਆਂ ਲਿਖਤਾਂ ਪੰਥਕ ਪਿਆਰ ਵਿਚ ਭਿੱਜੀਆਂ ਹੋਈਆਂ ਹਨ।

—ਡਾ. ਸੁਖਪ੍ਰੀਤ ਸਿੰਘ ਉਦੋਕੇ

ਸੱਤਵੇਂ ਗੁਰੂ ਨਾਨਕ, ਗੁਰੂ ਹਰਿ ਰਾਇ ਜੀ ਦੇ ਬਾਰੇ ਸਿੱਖ ਇਤਿਹਾਸਕਾਰਾਂ ਨੇ ਬਹੁਤ ਘੱਟ ਲਿਖਿਆ ਹੈ, ਉਨ੍ਹਾਂ ਦੇ ਜੀਵਨ-ਬਿਰਤਾਂਤ ਬਾਰੇ ਡਾ. ਜਸਬੀਰ ਸਿੰਘ ਸਰਨਾ ਵੱਲੋਂ ਲਿਖੀ ਇਹ ਪੁਸਤਕ ਸਾਨੂੰ ਗੁਰੂ ਸਾਹਿਬਾਨ ਬਾਰੇ ਸੰਖੇਪ ਜਾਣਕਾਰੀ ਪ੍ਰਾਪਤ ਕਰਨ ਵਿਚ ਮਦਦ ਕਰ ਸਕਦੀ ਹੈ।

—ਜਗਜੀਤ ਸਿੰਘ ਬਿਦਰਾ

ਗੁਰੂ ਹਰਿ ਰਾਇ ਸਾਹਿਬ ਵਾਲੀ ਪੁਸਤਕ ਲਿਖ ਕੇ ਤੁਸੀਂ ਬਹੁਤ ਵੱਡਮੁੱਲੀ ਕੌਮ ਦੀ ਸੇਵਾ ਵਿਚ ਲੱਗੇ ਹੋਏ ਹੋ ਤੇ ਤੁਹਾਡੇ ਲਿਖੇ ਲੇਖ ਹਮੇਸ਼ਾ ਖੋਜ ਭਰੇ ਹੁੰਦੇ ਹਨ ਤੇ ਮੈਂ ਪੜ੍ਹਦਾ ਰਹਿੰਦਾ ਹਾਂ।ਕਸ਼ਮੀਰ ਬਾਰੇ ਜੋ ਜਾਣਕਾਰੀ ਤੁਸੀਂ ਦਿੱਤੀ ਹੈ ਉਹ ਵੱਡਮੁੱਲੀ ਹੈ।

—ਸ. ਤਰਲੋਚਨ ਸਿੰਘ

ਨਿਰਭੈ ਅਤੇ ਨਿਰਵੈਰ ਸੁਭਾਅ ਦੇ ਮਾਲਕ, ਕੋਮਲਤਾ ਦੇ ਸਾਗਰ, ਬਖ਼ਸ਼ਿਸ਼ ਭੰਡਾਰ ਸਾਹਿਬ ਸ੍ਰੀ ਗੁਰੂ ਹਰਿ ਰਾਇ ਜੀ ਮਹਾਰਾਜ ਦੇ ਜੀਵਨ ਬਿਰਤਾਂਤ ਸੰਬੰਧੀ ਖੋਜ ਵਿਚ ਮਹਾਨ ਥਾਂ ਰੱਖਣ ਵਾਲੀ ਪੁਸਤਕ ਡਾ. ਜਸਬੀਰ ਸਿੰਘ ਜੀ ਸਰਨਾ ਵੱਲੋਂ ਲਿਖ ਕੇ ਸਿੱਖ ਪੰਥ ਦੀ ਭੇਟ ਕੀਤੀ ਗਈ ਹੈ।ਡਾ. ਸਾਹਿਬ ਨੇ ਜਿੱਥੇ ਇਸ ਪੁਸਤਕ ਵਿਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਜੀਵਨ, ਸਤਿਗੁਰੂ ਜੀ ਦੇ ਲਾਸਾਨੀ ਸੇਵਕ, ਚੋਣਵੀਆਂ ਸਾਖੀਆਂ ਅਤੇ ਸਤਿਗੁਰੂ ਜੀ ਦੇ ਮਨੁੱਖਤਾ ਅਤੇ ਸਿੱਖੀ ਪ੍ਰਤੀ ਕੀਤੇ ਮਹਾਨ ਪਰਉਪਕਾਰਾਂ ਦਾ ਜ਼ਿਕਰ ਕੀਤਾ ਹੈ। ਉੱਥੇ ਉਨ੍ਹਾਂ ਥਾਵਾਂ ਦਾ ਵਿਸ਼ੇਸ਼ ਅਤੇ ਖੋਜ-ਭਰਪੂਰ ਢੰਗ ਨਾਲ ਜ਼ਿਕਰ ਕੀਤਾ ਹੈ, ਜਿੱਥੇ-ਜਿੱਥੇ ਵੀ ਸਤਿਗੁਰੂ ਜੀ ਨੇ ਆਪਣੇ ਮੁਬਾਰਕ ਚਰਨ ਪਾਏ ਹਨ।

—ਬਾਬਾ ਦਲਜੀਤ ਸਿੰਘ, ਸ਼ਿਕਾਗੋ ਵਾਲੇ

